[ਮੁਤੱਫ਼ੀ-ਫ਼ੀਨ (ਡੰਡੀ ਮਾਰਨ ਵਾਲੇ)]

## 83. ਸੂਰਤ ਅਲ-ਮੁਤੱਫ਼ੀ-ਫ਼ੀਨ (ਮੱਕੀ-86)

(ਆਇਤਾਂ 36, ਰੁਕੂਅ 1)

بِسۡمِ ٱللَّهِ ٱلرَّحۡمَٰنِ ٱلرَّحِيمِ

ਸ਼ੁਰੂ ਅੱਲਾਹ ਦੇ ਨਾਂ ਨਾਲ (ਕਰਦਾ ਹਾਂ)

ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

1. ਹਲਾਕਤ (ਤਬਾਹੀ, ਬਰਬਾਦੀ ਅਤੇ ਲਾਅਨਤ) ਹੈ ਅਲ-ਮੁਤੱਫ਼ੀ-ਫ਼ੀਨ[1] ਲਈ।

وَيۡلٞ لِّلۡمُطَفِّفِينَ

2. ਉਹ ਜਿਹੜੇ, ਜਦੋਂ ਲੋਕਾਂ ਤੋਂ ਮਾਪ ਕੇ (ਕੁਝ) ਲੈਂਦੇ ਹਨ, (ਤਾਂ) ਪੂਰਾ ਲੈਂਦੇ ਹਨ (ਪੂਰੇ ਮਾਪ ਦੀ ਮੰਗ ਕਰਦੇ ਹਨ ਜਾਂ ਵੱਧ ਦੀ)।[2]

ٱلَّذِينَ إِذَا ٱكۡتَالُواْ عَلَى ٱلنَّاسِ يَسۡتَوۡفُونَ

3. ਪਰ ਜਦੋਂ ਉਹ ਉਨ੍ਹਾਂ ਨੂੰ ਮਾਪਕੇ ਜਾਂ ਤੋਲਕੇ (ਕੁਝ) ਦਿੰਦੇ ਹਨ, ਤਾਂ ਘਾਟਾ ਪਾਉਂਦੇ ਹਨ।[3]

وَإِذَا كَالُوهُمۡ أَو وَّزَنُوهُمۡ يُخۡسِرُونَ

(ਜੋ ਬਣਦਾ ਹੈ, ਉਸਤੋਂ ਘੱਟ ਦਿੰਦੇ ਹਨ, ਇਸ ਤਰ੍ਹਾਂ ਉਹਨਾਂ ਦਾ ਨੁਕਸਾਨ ਕਰਦੇ ਹਨ।)

4. ਕੀ ਉਹ (ਜਿਹੜੇ ਅਜਿਹੇ ਧੋਖੇ ਅਤੇ ਛਲਾਵੇ ਵਿੱਚ ਲੱਗੇ ਹੋਏ ਹਨ) ਇਹ ਨਹੀਂ ਸੋਚਦੇ ਕਿ ਉਹ ਦੁਬਾਰਾ ਜ਼ਿੰਦਾ ਕੀਤਾ ਜਾਣਗੇ।

أَلَا يَظُنُّ أُوْلَٰٓئِكَ أَنَّهُم مَّبۡعُوثُونَ

5. ਇੱਕ ਅਜ਼ੀਮ (ਵੱਡੇ) ਦਿਨ ਤੇ (ਹਿਸਾਬ-ਕਿਤਾਬ ਅਤੇ ਜਵਾਬਦੇਹੀ ਲਈ)।

لِيَوۡمٍ عَظِيمٖ

6. ਜਿਸ ਦਿਨ (ਸਾਰੀ) ਮਨੁੱਖਜਾਤੀ (ਆਪਣੀਆਂ ਕਬਰਾਂ ਵਿੱਚੋਂ ਉੱਠ ਕੇ) ਰੱਬੁਲ ਆਲਮੀਨ ਦੇ ਅੱਗੇ ਖੜ੍ਹੀ ਹੋਵੇਗੀ?

يَوۡمَ يَقُومُ ٱلنَّاسُ لِرَبِّ ٱلۡعَٰلَمِينَ

(ਰੱਬੁਲ ਆਲਮੀਨ ਦੇ ਸਨਮੁਖ ਹਿਸਾਬ ਕਿਤਾਬ ਲਈ ਕਬਰਾਂ ਵਿੱਚੋਂ ਉਠ ਖੜ੍ਹੇ ਹੋਣਗੇ)।[4]

7. ਹਰਗਿਜ਼ ਨਹੀਂ, ਬੇਸ਼ੱਕ ਫੁੱਜਾਰ[5] (ਕਾਫਰ, ਮੁਸ਼ਰਿਕ ਅਤੇ ਦੁਸ਼ਟਾਂ) ਦੀ ਕਿਤਾਬ (ਅਮਾਲ-ਨਾਮਾ, ਲੇਖਾ-ਜੋਖਾ, ਰਿਕਾਰਡ) ਯਕੀਨਨ ਸਿੱਜਜੀਨ[6] (ਸਦੀਵੀ ਸਖਤ ਕੈਦ ਦੇ ਦਫਤਰ) ਵਿੱਚ (ਰੱਖਿਅਤ) ਹੈ।

كَلَّآ إِنَّ كِتَٰبَ ٱلْفُجَّارِ لَفِى سِجِّينٍ

8. ਅਤੇ ਤੈਨੂੰ ਕੀ ਇਸ ਤੋਂ ਜਾਣੂ ਕਰਵਾਵੇ ਕਿ, ਕੀ ਹੈ (ਇਹ) ਸਿੱਜਜੀਨ?

وَمَآ أَدْرَىٰكَ مَا سِجِّينٌ

9. (ਇਹ ਹੈ) ਇੱਕ ਕਿਤਾਬ ਮਰਕੂਮ।

كِتَٰبٌ مَّرْقُومٌ

(ਇੱਕ ਲਿਖਤੀ ਰਿਕਾਰਡ, ਇੱਕ ਰਜਿਸਟਰ ਲਿਖਿਆ ਹੋਇਆ, ਇੱਕ ਕਿਤਾਬ ਵਾਜੇਹ (ਸਾਫ਼-ਸਾਫ਼) ਲਿਖੀ ਹੋਈ।)

10. ਹਲਾਕਤ (ਤਬਾਹੀ, ਬਰਬਾਦੀ ਅਤੇ ਲਾਅਨਤ) ਹੈ, ਉਸ ਦਿਨ, ਝੁਠਲਾਉਣ (ਕੁਫ਼ਰ, ਇਨਕਾਰ ਕਰਨ) ਵਾਲਿਆਂ ਲਈ।

وَيْلٌ يَوْمَئِذٍ لِّلْمُكَذِّبِينَ

11. ਉਹ ਜਿਹੜੇ, ਝੁਠਲਾਉਂਦੇ ਹਨ, ਬਦਲੇ (ਹਿਸਾਬ-ਕਿਤਾਬ) ਦੇ ਦਿਨ ਨੂੰ।

ٱلَّذِينَ يُكَذِّبُونَ بِيَوْمِ ٱلدِّينِ

12. (ਅਤੇ) ਨਹੀਂ ਝੁਠਲਾ ਸਕਦਾ ਕੋਈ ਇਸਨੂੰ (ਜਾਂ ਨਹੀਂ ਇਨਕਾਰ ਕਰ ਸਕਦਾ ਕੋਈ ਇਸਦਾ), ਸਿਵਾਏ ਹਰੇਕ ਹੱਦੋਂ ਲੰਘੇ, ਅਤਿਅੰਤ ਪਾਪੀ ਦੇ।

وَمَا يُكَذِّبُ بِهِۦٓ إِلَّا كُلُّ مُعْتَدٍ أَثِيمٍ

(ਜੋ ਕੁਫ਼ਰ, ਸ਼ਿਰਕ, ਜ਼ੁਲਮ ਅਤੇ ਆਪਣੇ ਰੱਬ ਦੀ ਅਣਆਗਿਆਕਾਰੀ ਵਿੱਚ ਸੀਮਾਵਾਂ ਤੋਂ ਪਰੇ ਚਲਾ ਜਾਂਦਾ ਹੈ) (ਅਤੇ ਜਦੋਂ ਕਿਸੇ ਇਨਸਾਨ ਨੂੰ ਆਖਰਤ ਵਿੱਚ ਜਜ਼ਾ-ਸਜ਼ਾ ਦਾ ਯਕੀਨ ਨਹੀਂ ਹੁੰਦਾ, ਤਾਂ ਉਹ ਹਰ ਕਿਸਮ ਦੇ ਪਾਪਾਂ ਵਿੱਚ ਦਲੇਰ ਹੋ ਜਾਂਦਾ ਹੈ।)

13. ਜਦੋਂ ਪੜ੍ਹੀਆਂ ਜਾਂਦੀਆਂ ਹਨ ਸਾਡੀਆਂ ਆਇਤਾਂ (ਇਸ ਕੁਰਾਨ ਵਿੱਚੋਂ) ਉਸ ਦੇ ਸਾਹਮਣੇ ਤਾਂ ਆਖਦਾ ਹੈ, (ਇਹ ਤਾਂ) ਪਹਿਲੇ ਲੋਕਾਂ ਦੀਆਂ ਕਹਾਣੀਆਂ (ਹਨ)!

إِذَا تُتۡلَىٰ عَلَيۡهِ ءَايَٰتُنَا قَالَ أَسَٰطِيرُ ٱلۡأَوَّلِينَ

(ਆਖਰਤ ਦੇ ਇਨਕਾਰੀਆਂ ਵਿੱਚ ਇਹ ਗੁਣ ਆਮ ਪਾਇਆ ਜਾਂਦਾ ਹੈ)

14. ਹਰਗ਼ਿਜ਼ ਨਹੀਂ! (ਮਾਮਲਾ ਉਹ ਨਹੀਂ ਹੈ ਜਿਵੇਂ ਕਿ ਇਹ ਆਖਦੇ ਜਾਂ ਮੰਨਦੇ ਹਨ), ਸਗੋਂ ਗਾਨ[7] ਹੈ ਉਹਨਾਂ ਦੇ ਦਿਲਾਂ ਉੱਤੇ, ਜੋ ਉਹ ਕਮਾਉਂਦੇ ਸਨ।

كَلَّاۖ بَلۡۜ رَانَ عَلَىٰ قُلُوبِهِم مَّا كَانُواْ يَكۡسِبُونَ

(ਗੁਨਾਹਾਂ ਅਤੇ ਮਾੜੇ ਅਮਲਾਂ ਦਾ ਦਾਗ਼ ਜਾਂ ਪਰਦਾ ਜੋ ਫੈਲਿਆ ਜਾਂ ਛਾਇਆ ਹੋਇਆ ਹੈ)

15. ਬਿਲਕੁਲ ਨਹੀਂ, ਬੇਸ਼ੱਕ ਉਹ (ਲੋਕ), ਯਕੀਨਨ ਆਪਣੇ ਰੱਬ ਤੋਂ, ਉਸ ਦਿਨ ਹਿਜਾਬ ਵਿੱਚ ਹੋਣਗੇ।[8]

كَلَّآ إِنَّهُمۡ عَن رَّبِّهِمۡ يَوۡمَئِذٖ لَّمَحۡجُوبُونَ

(ਅਰਥਾਤ ਆਪਣੇ ਰੱਬ ਦੀ ਦੀਦ (ਦਰਸ਼ਨ) ਤੋਂ ਰੋਕ ਦਿੱਤੇ ਜਾਣਗੇ)।

16. ਫਿਰ ਬੇਸ਼ੱਕ, ਉਹ ਜ਼ਰੂਰ ਹੀ ਜਹੀਮ (ਜਹੰਨਮ ਦੀ ਭੜਕਦੀ ਹੋਈ ਅੱਗ) ਵਿੱਚ

ثُمَّ إِنَّهُمۡ لَصَالُواْ ٱلۡجَحِيمِ

(ਇਸਦੀ ਤਪਸ਼ ਦਾ ਸੁਆਦ ਚੱਖਣ, ਸੜ ਅਤੇ ਭੁੰਨੇ ਜਾਣ ਲਈ) ਝੋਕ (ਸੁੱਟ) ਦਿੱਤੇ ਜਾਣਗੇ।

(ਭੱਠੀ ਨੂੰ ਭੜਕਾਉਣ ਲਈ ਵਰਤੇ ਗਏ ਬਾਲਣ ਦੀ ਤਰ੍ਹਾਂ, ਆਖਰਤ ਵਾਲੇ ਦਿਨ ਕਾਫਰਾਂ, ਮੁਸ਼ਰਿਕਾਂ, ਪੱਥਰ-ਬੁੱਤਾਂ ਜਿਹਨਾਂ ਦੀ ਇਬਾਦਤ ਕੀਤੀ ਗਈ, ਉਹ ਜਿਸਨੇ ਆਪਣੇ ਆਪ ਦੀ ਇਬਾਦਤ ਕਰਵਾਈ ਜਾਂ ਇਸਤੋਂ ਖੁਸ਼ ਹੋਇਆ, ਇਹਨਾਂ ਸਭ ਨੂੰ ਇਬਲੀਸ ਅਤੇ ਉਸਦੇ ਲਸ਼ਕਰਾਂ ਸਮੇਤ ਜਹੰਨਮ ਵਿੱਚ ਉਸਦੇ ਬਾਲਣ ਵਜੋਂ, ਸਜ਼ਾ ਦੇ ਲਈ ਝੋਕ ਦਿੱਤਾ ਜਾਵੇਗਾ)

17. ਫਿਰ (ਉਨ੍ਹਾਂ ਨੂੰ) ਕਿਹਾ ਜਾਵੇਗਾ, ਕਿ ਇਹ ਉਹੀ (ਜਹੰਨਮ ਅਤੇ ਉਸਦੀ ਸਜ਼ਾ) ਹੈ ਜਿਸ ਦਾ ਤੁਸੀਂ ਇਨਕਾਰ ਕਰਿਆ ਕਰਦੇ ਸੀ।

ثُمَّ يُقَالُ هَٰذَا ٱلَّذِى كُنتُم بِهِۦ تُكَذِّبُونَ

(ਜਿਸਨੂੰ ਤੁਸੀਂ ਝੂਠ ਸਮਝਦੇ ਸੀ ਅਤੇ ਅੱਲ੍ਹਾ ਦੇ ਰਸੂਲਾਂ ਦਾ ਮਜ਼ਾਕ ਉਡਾਉਂਦੇ ਸੀ)

18. ਹਰਗਿਜ਼ ਨਹੀਂ, ਬੇਸ਼ੱਕ ਅਬਰਾਰ[9] (ਤੌਹੀਦ ਪ੍ਰਸਤ ਨੇਕ ਲੋਕ, ਜੋ ਆਪਣੇ ਫਰਜ਼ਾਂ ਨੂੰ ਪੂਰਾ ਕਰਦੇ ਹਨ ਅਤੇ ਮਨਾਹੀਆਂ ਤੋਂ ਬਚਦੇ ਹਨ) ਦੀ ਕਿਤਾਬ (ਅਮਾਲ-ਨਾਮਾ, ਲੇਖਾ-ਜੋਖਾ, ਰਿਕਾਰਡ) ਯਕੀਨਨ ਇੱਲੀਯੀਨ[10] (ਸੱਤ ਅਸਮਾਨਾਂ ਦੇ ਉੱਪਰ, ਬਹੁਤ ਉੱਚੇ ਲੋਕਾਂ ਦੇ ਦਫ਼ਤਰ) ਵਿੱਚ (ਰੱਖਿਅਤ) ਹੈ।

كَلَّآ إِنَّ كِتَٰبَ ٱلْأَبْرَارِ لَفِى عِلِّيِّينَ

19. ਅਤੇ ਤੈਨੂੰ ਕੀ ਇਸ ਤੋਂ ਜਾਣੂ ਕਰਵਾਵੇ ਕਿ, ਕੀ ਹੈ (ਇਹ) ਇੱਲੀਯੂਨ?

وَمَآ أَدْرَىٰكَ مَا عِلِّيُّونَ

20. (ਇਹ ਹੈ) ਇੱਕ ਕਿਤਾਬ ਮਰਕੂਮ।

كِتَٰبٌ مَّرْقُومٌ

(ਇੱਕ ਲਿਖਤੀ ਰਿਕਾਰਡ, ਇੱਕ ਰਜਿਸਟਰ

ਲਿਖਿਆ ਹੋਇਆ, ਇੱਕ ਕਿਤਾਬ ਵਾਜੇਹ (ਸਾਫ਼-ਸਾਫ਼) ਲਿਖੀ ਹੋਈ।)

21. ਮੁਸ਼ਾਹਦਾ ਕਰਦੇ ਹਨ ਜਿਸਦਾ ਮੁਕੱਰਬ (ਅੱਲ੍ਹਾ ਦੇ ਨਜ਼ਦੀਕੀ ਫ਼ਰਿਸ਼ਤੇ)।[11]

يَشۡهَدُهُ ٱلۡمُقَرَّبُونَ

22. ਬੇਸ਼ੱਕ, ਅਬਰਾਰ (ਜੋ ਅੱਲ੍ਹਾ ਤੋਂ ਡਰਦਾ ਹੈ, ਉਸਦੀ ਆਗਿਆ ਮੰਨਦਾ ਹੈ ਅਤੇ ਬੁਰਾਈਆਂ ਤੋਂ ਦੂਰ ਰਹਿੰਦਾ ਹੈ) ਜਰੂਰ ਹੀ ਨਈਮ (ਸਦੀਵੀ ਅਨੰਦ, ਜੰਨਤ) ਵਿੱਚ ਹੋਣਗੇ।

إِنَّ ٱلۡأَبۡرَارَ لَفِي نَعِيمٍ

23. (ਬੈਠੇ) (ਉੱਚੇ ਅਤੇ ਸ਼ਿੰਗਾਰੇ) ਸੁਸ਼ੋਭਿਤ ਤਖਤਾਂ (ਪਲੰਘਾਂ) ਉੱਤੇ, ਨਜ਼ਾਰਾ ਤੱਕਦੇ ਹੋਏ।[12]

عَلَى ٱلۡأَرَآئِكِ يَنظُرُونَ

24. ਪਛਾਣ ਲਵੇਗਾ ਤੂੰ, ਉਹਨਾਂ ਦੇ ਚਿਹਰਿਆਂ ਤੋਂ ਹੀ ਚਮਕ (ਤਰੋ-ਤਾਜ਼ਗੀ) ਨਈਮ (ਨੇਅਮਤਾਂ) ਦੀ।[13]

تَعۡرِفُ فِي وُجُوهِهِمۡ نَضۡرَةَ ٱلنَّعِيمِ

25. (ਉੱਥੇ) ਦਿੱਤਾ ਜਾਵੇਗਾ ਉਨ੍ਹਾਂ ਨੂੰ ਪੀਣ ਲਈ ਵਿੱਚੋਂ ਰਹੀਕ ਮਖ਼ਤੂਮ[14]

يُسۡقَوۡنَ مِن رَّحِيقٖ مَّخۡتُومٍ

(ਇੱਕ ਸ਼ੁੱਧ ਸੀਲਬੰਦ, ਮੋਹਰ ਲੱਗੀ ਹੋਈ, ਅਮ੍ਰਤ/ਵਾਈਨ, ਕਿਸੇ ਨੇ ਇਸ ਨੂੰ ਕਦੇ ਛੂਹਿਆ ਨਹੀਂ, ਜੋ ਸੁਆਦੀ ਹੈ ਅਤੇ ਨਸ਼ਾ ਨਹੀਂ ਕਰਦੀ)।

26. (ਜਿਸਦਾ) ਖਾਤਮਾ[15] (ਜਾਂ ਮੋਹਰ) ਕਸਤੂਰੀ, ਅਤੇ ਫਿਰ ਕਰਨ ਮੁਕਾਬਲਾ, (ਇੱਕ ਦੂਜੇ ਨਾਲ ਸਭ) ਪ੍ਰਤੀਯੋਗੀ, ਇਸ (ਇਨਾਮ

خِتَٰمُهُۥ مِسۡكٞۚ وَفِي ذَٰلِكَ فَلۡيَتَنَافَسِ ٱلۡمُتَنَٰفِسُونَ

ਨੂੰ ਹਾਸਿਲ ਕਰਨ) ਲਈ।

27. ਮਿਸ਼ਰਣ ਹੋਵੇਗਾ, ਇਸਦਾ ਵਿੱਚੋਂ ਤਸਨੀਮ[16]

وَمِزَاجُهُۥ مِن تَسۡنِيمٍ

(ਅਤੇ ਤਸਨੀਮ ਦੇ ਝਰਨੇ ਵਿੱਚੋਂ, ਵਾਈਨ ਅੰਦਰ ਮਿਸ਼ਰਣ ਕੀਤਾ ਜਾਵੇਗਾ, ਜੋ ਉਹਨਾਂ ਦੇ ਉੱਪਰੋਂ ਉਹਨਾਂ ਦੇ ਪਿਆਲਿਆਂ ਵਿੱਚ ਵਹਿ ਜਾਵੇਗਾ)

28. (ਜੋ ਹੈ) ਇੱਕ ਝਰਨਾ ਜਿਸ ਵਿੱਚੋਂ ਪੀਣਗੇ ਅਲ-ਮੁਕੱਰਾਬੂਨ

عَيۡنًا يَشۡرَبُ بِهَا ٱلۡمُقَرَّبُونَ

(ਦੀਨ ਵਿੱਚ ਸਭ ਤੋਂ ਅੱਗੇ ਹੋਣ ਕਰਕੇ, ਅੱਲ੍ਹਾ ਦੇ ਨਜ਼ਦੀਕੀ ਪਤਵੰਤੇ)
[ਅਬਰਾਰ ਲਈ ਰਹੀਕ ਮਖਤੂਮ + ਤਸਨੀਮ ਦਾ ਮਿਸ਼ਰਣ, ਮੁਕੱਰਬ ਲਈ ਸ਼ੁੱਧ ਤਸਨੀਮ]

29. ਬੇਸ਼ੱਕ ਉਹ ਲੋਕ ਜਿਹਨਾਂ ਨੇ ਜੁਰਮ ਕੀਤੇ, ਇਹਨਾਂ ਲੋਕਾਂ ਤੇ ਜੋ ਇਮਾਨ ਲਿਆਏ, ਹੱਸਿਆ ਕਰਦੇ ਸਨ।[17]

إِنَّ ٱلَّذِينَ أَجۡرَمُواْ كَانُواْ مِنَ ٱلَّذِينَ ءَامَنُواْ يَضۡحَكُونَ

[ਉਹ ਜੋ ਆਪਣੇ ਆਪ ਨੂੰ ਬਹੁਤ ਉੱਚਾ, ਅਮੀਰ ਜਾਂ ਮੁਖੀ, ਸਰਦਾਰ ਮੰਨਦੇ ਸਨ, ਜਿਨ੍ਹਾਂ ਨੇ (ਸ਼ਿਰਕ ਅਤੇ ਕੁਫ਼ਰ ਦੇ) ਅਪਰਾਧ ਕੀਤੇ, ਉਨ੍ਹਾਂ (ਗਰੀਬ ਅਤੇ ਕਮਜ਼ੋਰ ਲੋਕਾਂ) 'ਤੇ ਹੱਸਦੇ ਸਨ ਅਤੇ ਉਹਨਾਂ ਦਾ ਮਜ਼ਾਕ ਉਡਾਉਂਦੇ ਸਨ ਜੋ (ਸ਼ੁੱਧ ਏਕਤਾਵਾਦ, ਤੌਹੀਦ ਵਿੱਚ) ਵਿਸ਼ਵਾਸ ਕਰਦੇ ਸਨ।

30. ਅਤੇ ਜਦੋਂ ਉਹ (ਅਪਰਾਧੀ) ਲੰਘਦੇ ਸਨ, ਉਨ੍ਹਾਂ (ਮੋਮਿਨਾ ਦੇ) ਕੋਲ ਦੀ, ਤਾਂ ਉਹ

وَإِذَا مَرُّواْ بِهِمۡ يَتَغَامَزُونَ

(ਅਪਰਾਧੀ ਇੱਕ ਦੂਜੇ ਨਾਲ) ਮਜ਼ਾਕੀਆ ਨਜ਼ਰਾਂ ਦਾ ਵਟਾਂਦਰਾ ਕਰਦੇ ਸਨ।[18]

31. ਅਤੇ ਜਦੋਂ ਉਹ ਆਪਣੇ ਲੋਕਾਂ ਵੱਲ ਵਾਪਸ ਮੁੜਦੇ, ਤਾਂ ਉਹ ਮਸ਼ਕਰੀ ਕਰਦੇ ਹੋਏ ਵਾਪਸ ਆਉਂਦੇ।[19]

وَإِذَا ٱنقَلَبُوٓاْ إِلَىٰٓ أَهۡلِهِمُ ٱنقَلَبُواْ فَكِهِينَ

32. ਅਤੇ ਜਦੋਂ ਉਹ (ਮੁਜਰਿਮ) ਉਨ੍ਹਾਂ (ਇਮਾਨ ਵਾਲਿਆਂ) ਨੂੰ ਵੇਖਦੇ, (ਤਾਂ) ਉਹ ਆਖਦੇ, ਅਸਲ ਵਿੱਚ, ਇਹ (ਨਬੀ ਦੇ ਸਾਥੀ) ਯਕੀਨਨ ਹੀ ਗੁੰਮਰਾਹ ਹੋ ਗਏ ਹਨ (ਸਾਡੇ ਰਾਹ ਉੱਤੇ ਨਾ ਹੋਣ ਕਰਕੇ)।

وَإِذَا رَأَوۡهُمۡ قَالُوٓاْ إِنَّ هَٰٓؤُلَآءِ لَضَآلُّونَ

[ਯਾਨੀ ਕਿ ਅਹਿਲੇ ਤੌਹੀਦ, ਅਹਿਲੇ ਸ਼ਿਰਕ ਦੀਆਂ ਨਜ਼ਰਾਂ ਵਿੱਚ ਅਤੇ ਅਹਿਲੇ ਇਮਾਨ, ਅਹਿਲੇ ਕੁਫ਼ਰ ਦੀਆਂ ਨਜ਼ਰਾਂ ਵਿੱਚ ਗੁੰਮਰਾਹ ਹੁੰਦੇ ਹਨ। ਅੱਜ ਵੀ ਇਹੋ ਸਥਿਤੀ ਹੈ ਗੁੰਮਰਾਹ ਆਪਣੇ ਆਪ ਨੂੰ ਹੱਕ ਉੱਪਰ ਮੰਨਦੇ ਹਨ ਅਤੇ ਹੱਕ ਤੇ ਚੱਲਣ ਵਾਲਿਆਂ ਨੂੰ ਗੁੰਮਰਾਹ ਉੱਪਰ ਦਰਸਾਉਂਦੇ ਹਨ। ਇੱਥੋਂ ਤੱਕ ਕਿ ਇੱਕ ਪੂਰਨ ਤੌਰ 'ਤੇ ਗੁੰਮਰਾਹ ਫ਼ਿਰਕਾ ਆਪਣੇ ਤੋਂ ਬਿਨਾਂ ਕਿਸੇ ਹੋਰ ਨੂੰ, ਨਾ ਇਮਾਨ ਵਾਲਾ ਕਹਿੰਦਾ ਹੈ ਨਾ ਸਮਝਦਾ ਹੈ। (ਤਫ਼ਸੀਰ ਅਹਸਾਨੁਲ ਬਿਆਨ)

33. ਹਾਲਾਂਕਿ, ਨਹੀਂ ਭੇਜਿਆ ਗਿਆ ਸੀ,ਉਹਨਾਂ (ਅਪਰਾਧੀਆਂ, ਕਾਫਰਾਂ, ਮੁਸ਼ਰਿਕਾਂ) ਨੂੰ ਉਹਨਾਂ (ਇਮਾਨ ਵਾਲਿਆਂ) ਉੱਪਰ (ਬਣਾਕੇ) ਹਾਫਿਜ਼ੀਨ (ਪਹਿਰੇਦਾਰ, ਰੱਖਿਅਕ, ਸਰਪ੍ਰਸਤ ਵਜੋਂ)।

وَمَآ أُرۡسِلُواْ عَلَيۡهِمۡ حَٰفِظِينَ

(ਕਿ ਜੋ ਉਹ ਇਮਾਨ ਵਾਲੇ ਕਹਿੰਦੇ ਅਤੇ ਕਰਦੇ ਹਨ, ਉਸਨੂੰ ਵੇਖਣ ਅਤੇ ਰਿਕਾਰਡ ਕਰਨ, ਸਗੋਂ ਤੁਹਾਨੂੰ ਸਭ ਨੂੰ ਤਾਂ ਇਕੱਲੇ ਇੱਕ ਅੱਲ੍ਹਾ ਦੀ ਇਬਾਦਤ ਕਰਨ ਅਤੇ ਉਸ ਦੀ ਆਗਿਆ ਮੰਨਣ ਦਾ ਹੁਕਮ ਦੇਕੇ ਭੇਜਿਆ ਗਿਆ ਹੈ, ਇਹ ਇਨ੍ਹਾਂ ਲੋਕਾਂ ਦੀ ਮੂਰਖਤਾ ਵੱਲ ਇਸ਼ਾਰਾ ਹੈ, ਕਿ ਉਨ੍ਹਾਂ ਨੂੰ ਆਪਣੇ ਅੰਜਾਮ ਦੀ ਚਿੰਤਾ ਹੋਣੀ ਚਾਹੀਦੀ ਸੀ,ਉਨ੍ਹਾਂ ਨੂੰ ਕੀ ਹੱਕ ਸੀ ਕਿ ਉਹ ਮੋਮਿਨਾ ਦਾ

ਮਜ਼ਾਕ ਉਡਾਉਣ ਅਤੇ ਉਨ੍ਹਾਂ ਦੀ ਨਿਗਰਾਨੀ ਲਈ ਉਨ੍ਹਾਂ ਨੂੰ ਕਿਸ ਨੇ ਨਿਯੁਕਤ ਕੀਤਾ ਹੈ?)

فَٱلۡيَوۡمَ ٱلَّذِينَ ءَامَنُواْ مِنَ ٱلۡكُفَّارِ يَضۡحَكُونَ

34. ਸੋ ਅੱਜ (ਅਰਥਾਤ ਕਿਆਮਤ ਦੇ ਦਿਨ) ਉਹ ਜੋ ਇਮਾਨ ਲਿਆਏ, (ਇਹਨਾਂ) ਕੁਫ਼ਰ ਕਰਨ ਵਾਲਿਆਂ 'ਤੇ ਹੱਸ ਰਹੇ ਹਨ।[20]

عَلَى ٱلۡأَرَآئِكِ يَنظُرُونَ

35. (ਬੈਠੇ, ਉੱਚੇ ਉੱਠੇ ਸਜਾਏ ਹੋਏ) ਸੁਸ਼ੋਭਿਤ ਸੋਫਿਆਂ (ਪਲੰਘਾਂ,ਤਖਤਾਂ) ਉੱਤੇ, (ਇਹ ਸਭ ਕੁਝ ਦਾ) ਨਜ਼ਾਰਾ ਤੱਕਦੇ ਹੋਏ।[21]

(ਆਪਣੇ ਰੱਬ ਦੀਆਂ ਦਿੱਤੀਆ ਨੇਅਮਤਾਂ, ਰੱਬ ਦਾ ਦੀਦਾਰ ਅਤੇ ਹੇਠਾਂ ਜਹੰਨਮ ਵੱਲ ਵੇਖਕੇ, ਨਿਰੀਖਣ ਕਰਦੇ ਹੋਏ, ਕਿ ਕਿਵੇਂ ਅੱਜ ਕਾਫ਼ਰਾਂ ਨੂੰ ਜਹੰਨਮ ਦੀ ਅੱਗ ਵਿੱਚ ਸਜ਼ਾ ਦਿੱਤੀ ਜਾ ਰਹੀ ਹੈ ਜਿਸਦਾ ਉਹ ਇਨਕਾਰ ਕਰਦੇ ਸਨ ਅਤੇ ਮਜ਼ਾਕ ਉਡਾਉਂਦੇ ਸਨ)

هَلۡ ثُوِّبَ ٱلۡكُفَّارُ مَا كَانُواْ يَفۡعَلُونَ

36. ਕੀ ਕੁਫ਼ਰ ਕਰਨ ਵਾਲਿਆਂ ਨੂੰ ਉਸਦਾ ਫ਼ਲ (ਬਦਲਾ) ਮਿਲ ਗਿਆ, ਜੋ ਉਹ ਕਰਿਆ ਕਰਦੇ ਸਨ?[22]

[1. ਅਲ-ਮੁਤੱਫ਼ੀ-ਫ਼ੀਨ - ਡੰਡੀ ਮਾਰਨ ਵਾਲੇ, ਧੋਖੇਬਾਜ਼, ਜੋ ਨਾਪ ਤੋਲ ਵਿੱਚ ਕਮੀਂ ਕਰਦੇ ਹਨ ਅਤੇ ਡੰਡੀ ਮਾਰਦੇ ਹਨ, ਲੋਕਾਂ ਨੂੰ ਤੋਲਣ ਜਾਂ ਮਾਪਣ ਵੇਲੇ ਉਹਨਾਂ ਦੁਆਰਾ ਦਿੱਤੇ ਗਏ ਮੁੱਲ ਤੋਂ ਘੱਟ ਦੇ ਕੇ ਧੋਖਾ ਦਿੰਦੇ ਹਨ। ਨਾਪ-ਤੋਲ ਦਾ ਇੰਨਾ ਘੱਟ ਹਿੱਸਾ ਮਾਰਨਾ ਕਿ ਸ਼ਾਇਦ ਹੀ ਧਿਆਨ ਵਿੱਚ ਆਵੇ। ਇੱਥੇ ਮੁਰਾਦ ਕਿਸੇ ਤਰ੍ਹਾਂ ਦੀ ਚਲਾਕੀ ਨਾਲ ਛੋਟੇ-ਛੋਟੇ ਧੋਖੇ ਦੇਣਾ ਹੈ, ਇਹ ਕਮੀਨੇ-ਪਣ ਦੀ ਹੱਦ ਹੈ, ਅਰਥਾਤ ਜੋ ਇੰਨੇ ਛੋਟੇ ਧੋਖੇ ਦੇ ਸਕਦਾ ਹੈ, ਉਹ ਵੱਡੀ ਚੋਰੀ ਦਾ ਮੌਕਾ ਮਿਲਣ ਤੇ ਪਿੱਛੇ ਨਹੀਂ ਹਟੇਗਾ।
ਪਰ ਜਦੋਂ ਇਹ ਲੋਕਾਂ ਤੋਂ ਲੈਂਦੇ ਹਨ (ਕੋਈ ਵਜ਼ਨ ਜਾਂ ਮਾਪ ਦਾ ਸਮਾਨ ਜਾਂ ਆਪਣੇ ਅਧਿਕਾਰ), ਤਾਂ ਉਨ੍ਹਾਂ ਨੂੰ ਬਿਨਾਂ ਕਿਸੇ ਕਮੀ ਦੇ ਪੂਰਾ ਲੈਂਦੇ ਹਨ।
ਧੋਖੇ ਨਾਲ ਘਾਟ ਕਰਨਾ (ਪੂਰੇ ਵਜ਼ਨ ਜਾਂ ਮਾਪ ਵਿੱਚੋਂ) (ਵਪਾਰ ਦੇ ਮਾਲ ਵਿੱਚੋਂ) (ਅਧਿਕਾਰਾਂ ਨੂੰ ਪੂਰਾ ਕਰਨ ਵਿੱਚੋਂ) (ਇਬਾਦਤ ਦੇ ਕੰਮਾਂ ਵਿੱਚੋਂ)।

[ਨਾਪ-ਤੋਲ ਤੋਂ ਇਲਾਵਾ, ਲੈਣ-ਦੇਣ ਦੇ ਹੋਰ ਜਿੰਨੇ ਵੀ ਪੈਮਾਨੇ ਹਨ, ਉਹਨਾਂ ਵਿਚਲੀ ਘਾਟ ਵੀ ਅਤ-ਤਤਫ਼ੀਫੂ ਹੈ। ਅਲ-ਤਫ਼ੀਫ਼ ਇੱਕ ਬਹੁਤ ਛੋਟੀ ਚੀਜ਼ ਨੂੰ ਦਰਸਾਉਂਦਾ ਹੈ।
ਜੇਕਰ ਸਾਅ (ਮਾਪਾ ਤੋਲਣ ਵਾਲਾ ਭਾਂਡਾ) ਭਰਿਆ ਹੋਇਆ ਹੈ, ਪਰ ਪੂਰਾ ਭਰਨ ਤੋਂ ਥੋੜਾ ਘੱਟ ਹੈ, ਤਾਂ ਇਸ ਕਮੀ ਨੂੰ "ਤਫ ਅਲ-ਸਾਅ" ਕਿਹਾ ਜਾਂਦਾ ਹੈ।
ਕਿਉਂਕਿ ਨਾਪ-ਤੋਲ ਵਿੱਚ ਘਾਟ ਕਰਨ ਵਾਲਾ ਕਿਸੇ ਵੱਡੀ ਦੌਲਤ ਦੀ ਚੋਰੀ ਨਹੀਂ ਕਰਦਾ, ਥੋੜ੍ਹੀ ਜਿਹੀ ਚੀਜ਼ ਹੀ ਚੋਰੀ ਕਰਦਾ ਹੈ, ਇਸ ਕਰਕੇ ਉਸਨੂੰ "ਅਲ-ਮੁਤੱਫ਼ੀ-ਫੂ" ਕਿਹਾ ਜਾਂਦਾ ਹੈ।
ਇਹ ਕੰਮ ਕਮੀਨੇ-ਪਣ ਦੀ ਹੱਦ ਹੈ, ਅਤੇ ਇਹ ਇਸ ਗੱਲ ਦੀ ਦਲੀਲ ਹੈ ਕਿ ਜੋ ਵਿਅਕਤੀ ਅਜਿਹੀ ਛੋਟੀ ਜਿਹੀ ਚੀਜ਼ ਚੋਰੀ ਕਰ ਸਕਦਾ ਹੈ ਉਹ ਵੱਡੀ ਰਕਮ ਦੀ ਚੋਰੀ ਕਰਨ ਤੋਂ ਪਰਹੇਜ਼ ਕਰਨ ਵਾਲਾ ਨਹੀਂ ।
ਸਿਰਫ ਨਾ-ਹਿੰਮਤੀ ਜਾਂ ਫੜੇ ਜਾਣ ਦੇ ਡਰ ਕਾਰਨ, ਉਹ ਇੰਨੀ ਘੱਟ ਚੋਰੀ ਉੱਪਰ ਸਬਰ ਕਰੀ ਬੈਠਾ ਹੈ। ਵਰਨਾ ਤਾਂ, ਉਸ ਦੇ ਸੁਭਾਅ ਦੇ ਭ੍ਰਿਸ਼ਟ ਅਤੇ ਭਰੋਸੇ ਤੋਂ ਖਾਲੀ ਹੋਣ ਵਿੱਚ ਕੋਈ ਕਮੀ ਨਹੀਂ ਬਚੀ।
ਇਹ ਅਮਲ ਵੀ ਆਖਰਤ ਤੋਂ ਇਨਕਾਰੀ ਹੋਣ ਕਰਕੇ ਹੁੰਦਾ ਹੈ। (ਕਿਉਂ ਜੋ ਅਜਿਹਾ ਇਨਸਾਨ ਸਮਝਦਾ ਹੈ, ਕਿ ਉਸਦਾ ਕਿਹੜਾ ਕੋਈ ਹਿਸਾਬ ਕਿਤਾਬ ਹੋਣਾ ਹੈ)
(ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

ਅਜਿਹਾ ਅਮਲ ਦੁਨੀਆ ਅਤੇ ਆਖਰਤ ਵਿੱਚ ਤਬਾਹੀ ਦਾ ਕਾਰਨ ਬਣਦਾ ਹੈ।
ਸ਼ੁਏਬ (ਅਲੈਈ-ਹਿਸ-ਸਲਾਮ) ਦੀ ਕੌਮ ਉੱਪਰ ਆਏ ਅਜ਼ਾਬ ਦਾ ਇੱਕ ਕਾਰਨ ਇਹ ਵੀ ਸੀ।

ਅਬਦੁੱਲਾ ਬਿਨ ਉਮਰ (ਰਜ਼ੀ) ਤੋਂ ਰਵਾਇਤ ਹੈ, ਕਿ ਅੱਲ੍ਹਾ ਦੇ ਰਸੂਲ (ﷺ) ਸਾਡੇ ਵੱਲ ਮੁੜੇ ਅਤੇ ਫ਼ਰਮਾਇਆ,
ਹੇ ਮੁਹਾਜੀਰੀਨ (ਮੱਕੇ ਤੋਂ ਹਿਜਰਤ ਕਰਨ ਵਾਲੇ) ਦੀ ਕੌਮ, ਪੰਜ ਚੀਜ਼ਾਂ ਅਜਿਹੀਆਂ ਹਨ ਜਿਨ੍ਹਾਂ ਨਾਲ ਤੁਹਾਨੂੰ ਪਰਖਿਆ ਜਾਵੇਗਾ (ਜਾਂ ਜਦੋਂ ਤੁਸੀਂ ਉਨ੍ਹਾਂ ਵਿੱਚ ਮੁਬਤਲਾ ਹੋ ਗਏ, ਤਾਂ ਉਨ੍ਹਾਂ ਦੀ ਸਜ਼ਾ ਜਰੂਰ ਮਿਲੇਗੀ), ਅਤੇ ਮੈਂ ਅੱਲ੍ਹਾ ਦੀ ਪਨਾਹ ਵਿੱਚ ਆਉਂਦਾ ਹਾਂ (ਕਿ ਤੁਸੀਂ ਉਨ੍ਹਾਂ ਨੂੰ ਵੇਖਣ ਲਈ ਜਿਉਂਦੇ ਰਹੋ ਜਾਂ ਇਹ ਕਿ ਉਹ (ਬੁਰੀਆਂ ਚੀਜ਼ਾਂ) ਤੁਹਾਡੇ ਤੱਕ ਪਹੁੰਚਣ)

1. ਜਦੋਂ ਵੀ ਕਿਸੇ ਕੌਮ ਵਿੱਚ ਅਸ਼ਲੀਲਤਾ (ਅਨੈਤਿਕਤਾ, ਬੇਹਯਾਈ ਆਦਿ) ਇਸ ਹੱਦ ਤੱਕ ਫੈਲ ਜਾਵੇ ਹੈ ਕਿ ਉਹ ਇਸਨੂੰ ਖੁੱਲ੍ਹੇਆਮ ਕਰਨ ਲੱਗ ਜਾਣ (ਅਰਥਾਤ ਜਦ ਅਸ਼ਲੀਲਤਾ ਜਨਤਕ ਹੋ ਜਾਵੇ), ਤਾਂ ਉਨ੍ਹਾਂ ਵਿੱਚ (ਅਜਿਹੇ) ਪਲੇਗ ਅਤੇ ਬੀਮਾਰੀਆਂ ਫੈਲ ਜਾਣਗੀਆਂ ਜੋ ਉਨ੍ਹਾਂ ਦੇ ਪੂਰਵਜਾਂ ਵਿੱਚ ਕਦੇ ਨਹੀਂ ਹੁੰਦੀਆਂ ਸਨ।

2. ਜਦੋਂ ਉਹ ਮਾਪ-ਤੋਲ ਵਿੱਚ ਧੋਖਾ ਕਰਨ ਲੱਗ ਜਾਣ, ਤਾਂ ਉਨ੍ਹਾਂ ਨੂੰ ਅਕਾਲ (ਸੋਕਾ), ਭਿਆਨਕ ਬਿਪਤਾ (ਰੁਜ਼ਗਾਰ ਦੀ ਘਾਟ, ਸਪਲਾਈ ਜਾਂ ਪ੍ਰਬੰਧਾਂ ਦੀ ਗੰਭੀਰਤਾ ਵਾਲੀ ਘਾਟ) ਅਤੇ ਸ਼ਾਸਕਾਂ ਦੇ ਜ਼ੁਲਮ ਨਾਲ ਗ੍ਰਸਤ ਕਰ ਦਿੱਤਾ ਜਾਵੇਗਾ (ਸਜ਼ਾ ਦਿੱਤੀ ਜਾਵੇਗੀ)।

3. ਜਦੋਂ ਉਹ ਆਪਣੀ ਦੌਲਤ 'ਤੇ ਜ਼ਕਾਤ ਦੇਣਾ ਬੰਦ ਕਰ ਦੇਣ ਤਾਂ ਉਨ੍ਹਾਂ ਲਈ ਅਸਮਾਨ ਤੋਂ ਮੀਂਹ ਰੋਕ ਦਿੱਤਾ ਜਾਂਦਾ ਹੈ। ਅਤੇ ਜੇ ਇਹ ਜਾਨਵਰਾਂ ਲਈ ਨਾ ਹੁੰਦਾ, ਤਾਂ ਇਹਨਾਂ ਲਈ ਕਦੇ ਮੀਂਹ ਨਾ ਪਾਇਆ ਜਾਂਦਾ। (ਅਰਥਾਤ ਅਜਿਹੇ ਹਾਲਾਤ ਵਿੱਚ ਜੋ ਵੀ ਮੀਂਹ ਪੈਂਦਾ ਹੈ, ਉਹ ਜਾਨਵਰਾਂ ਦੀ ਵਜ੍ਹਾ ਕਰਕੇ ਪਾ ਦਿੱਤਾ ਜਾਂਦਾ ਹੈ)

4. ਜਦੋਂ ਉਹ ਅੱਲ੍ਹਾ ਅਤੇ ਉਸਦੇ ਰਸੂਲ ਦੇ (ਨਾਲ ਕੀਤੇ) ਇਕਰਾਰ (ਵਾਅਦੇ) ਨੂੰ ਤੋੜਨਗੇ, ਤਾਂ ਅੱਲ੍ਹਾ ਤਾਅਲਾ ਦੂਜੀਆਂ ਕੌਮਾਂ ਵਿੱਚੋਂ ਉਨ੍ਹਾਂ ਦੇ ਦੁਸ਼ਮਣਾਂ ਨੂੰ ਉਨ੍ਹਾਂ 'ਤੇ ਥੋਪ ਦੇਵੇਗਾ (ਦੁਸ਼ਮਣਾਂ ਨੂੰ ਉਨ੍ਹਾਂ 'ਤੇ ਕਾਬੂ ਪਾਉਣ ਦੀ ਸ਼ਕਤੀ ਦੇ ਦੇਵੇਗਾ)। ਅਤੇ ਜੋ ਕੁਝ ਵੀ ਉਨ੍ਹਾਂ ਦੇ ਹੱਥ (ਕਬਜ਼ੇ) ਵਿੱਚ ਸੀ ਉਸ ਵਿੱਚੋਂ ਕੁਝ, ਉਹ (ਇਹਨਾਂ ਦੇ ਦੁਸ਼ਮਣਾਂ ਦੇ ਕਬਜ਼ੇ ਵਿੱਚ) ਦੇ ਦੇਵੇਗਾ। (ਅਰਥਾਤ ਇਹਨਾਂ ਦੇ ਹੱਥਾਂ ਵਿੱਚੋਂ ਉਹਨਾਂ ਨੂੰ ਕੁਝ ਖੋਹ ਲੈਣ ਦੇ ਯੋਗ ਬਣਾ ਦੇਵੇਗਾ।)

5. ਜਦੋਂ ਉਨ੍ਹਾਂ ਦੇ ਆਗੂ ਅੱਲ੍ਹਾ ਦੀ ਕਿਤਾਬ ਦੇ ਅਨੁਸਾਰ ਫੈਸਲੇ ਨਹੀਂ ਕਰਨਗੇ ਅਤੇ ਜੋ ਕੁਝ ਅੱਲ੍ਹਾ ਦੁਆਰਾ ਨਾਜ਼ਿਲ ਕੀਤਾ ਗਿਆ ਹੈ, ਉਸ ਵਿੱਚੋਂ ਨਹੀਂ ਚੁਣਨਗੇ (ਉਸ ਵਿੱਚੋਂ ਸਾਰੇ ਭਲੇ ਦੀ

ਭਾਲ ਨਹੀਂ ਕਰਨਗੇ) (ਨਾਜ਼ਿਲ ਨਿਯਮਾਂ ਨੂੰ ਨਹੀਂ ਅਪਣਾਉਂਗੇ), ਤਾਂ ਅੱਲ੍ਹਾ ਤਾਆਲਾ ਉਨ੍ਹਾਂ ਨੂੰ ਆਪਸ ਵਿੱਚ (ਇੱਕ ਦੂਜੇ ਨਾਲ) ਲੜਾਈ ਵਿੱਚ ਪਾ ਦੇਵੇਗਾ।
(ਸੁਨਨ ਇਬਨੇ ਮਾਜਾ 4019) (ਹਸਨ)
ਸ਼ੇਖ ਅਲ-ਅਲਬਾਨੀ ਨੇ, ਅਲ-ਮੁਸਤਦਰਕ (ਹਾਕਿਮ) ਦੀ ਸਨਦ ਦੀ ਵਜ੍ਹਾ ਕਰਕੇ, ਇਸ ਹਦੀਸ ਨੂੰ ਹਸਨ ਕਿਹਾ ਹੈ। [ਦੇਖੋ ਸਿਲਸਿਲਾ ਅਹਾਦੀਸ ਸਹੀਹਾ: 106]

ਕਿਸੇ ਵੀ ਇਨਸਾਨ, ਕੌਮ ਜਾਂ ਰਾਸ਼ਟਰ ਦੀ ਕਾਮਯਾਬੀ ਅਤੇ ਰੱਖਿਆ ਦੀ ਮਜ਼ਬੂਤੀ ਲਈ ਅਕੀਦਾ ਏ ਤੌਂਹੀਦ ਦੀ ਵਿਆਖਿਆ ਅਤੇ ਪ੍ਰਸਾਰ ਅਤੇ ਤੌਂਹੀਦ ਦੇ ਸਹੀ ਸੰਕਲਪ (ਸਹੀ ਧਾਰਨਾ) ਨੂੰ ਸਥਾਪਿਤ ਅਤੇ ਮਜ਼ਬੂਤ ਕਰਨਾ ਚਾਹੀਦਾ ਹੈ। ਫਿਰ ਅੱਲ੍ਹਾ ਦੀ ਮਦਦ ਆਵੇਗੀ ਜਿਸ ਦਾ ਕੁਰਾਨ ਵਿਚ ਵਾਅਦਾ ਕੀਤਾ ਗਿਆ ਹੈ। ਸੰਪਰਦਾ, ਪਾਰਟੀ, ਖਿੱਤੇ, ਭਾਸ਼ਾ ਅਤੇ ਕਬੀਲੇ ਦੇ ਆਧਾਰ 'ਤੇ ਅਰਾਜਕਤਾ ਵਰਤਮਾਨ ਸਮੇਂ ਦੀ ਵੱਡੀ ਤ੍ਰਾਸਦੀ ਹੈ, ਇਸ ਦਾ ਇਲਾਜ ਸ਼ਰੀਅਤ ਨੂੰ ਹਰ ਪੱਧਰ 'ਤੇ ਮੁਕੰਮਲ ਰੂਪ ਵਿਚ ਲਾਗੂ ਕਰਨਾ ਹੈ।

[2-3 . ਮਾਪ ਕੇ ਆਪਣਾ ਹੱਕ ਪੂਰਾ ਲੈਣਾ ਕੋਈ ਗੁਨਾਹ ਵਾਲੀ ਗੱਲ ਨਹੀਂ ਹੈ। ਇਹ ਅਪਰਾਧ ਉਦੋਂ ਬਣ ਜਾਂਦਾ ਹੈ ਜਦੋਂ ਆਪਣਾ ਹੱਕ ਤਾਂ ਪੂਰਾ ਲਿਆ ਜਾਵੇ, ਪਰ ਦੂਜਿਆਂ ਨੂੰ ਘੱਟ ਦਿੱਤਾ ਜਾਵੇ।
ਫਿਰ ਇਸ ਅਪਰਾਧ ਵਿਚ ਘਾਟ-ਵਾਧ ਦੇ ਕਈ ਮਾਮਲੇ ਸਾਹਮਣੇ ਆਉਂਦੇ ਹਨ। ਇੱਕ ਇਹ ਕਿ ਮਨੁੱਖ ਆਪਣਾ ਹੱਕ ਵੀ ਘੱਟ ਲੈਂਦਾ ਹੈ ਅਤੇ ਦੂਜਿਆਂ ਨੂੰ ਘੱਟ ਦਿੰਦਾ ਹੈ। ਦੂਜੇ ਸ਼ਬਦਾਂ ਵਿਚ, ਉਸਦਾ ਮਾਪਾ ਹੀ ਛੋਟਾ ਹੈ, ਇਸ ਨਾਲ ਹੀ ਉਹ ਖਰੀਦਦਾ ਹੈ ਅਤੇ ਇਸ ਨਾਲ ਹੀ ਵੇਚਦਾ ਹੈ ਅਤੇ ਵੇਚਣ ਵੇਲੇ ਡੰਡੀ ਵੀ ਨਹੀਂ ਮਾਰਦਾ। ਇਸ ਮਾਮਲੇ ਵਿੱਚ ਵੀ ਇਹ ਅਪਰਾਧ ਹੀ ਹੈ, ਪਰ ਅਪਰਾਧ ਦੀ ਗੰਭੀਰਤਾ ਘੱਟ ਜਾਂਦੀ ਹੈ। ਦੂਸਰਾ ਇਹ ਹੈ ਕਿ ਲੈਣ ਵੇਲੇ ਪੂਰਾ ਜਾਂ ਵੱਧ ਲਵੇ ਅਤੇ ਦੇਣ ਵੇਲੇ ਘੱਟ ਦਵੇ। ਇਸ ਕੇਸ ਵਿੱਚ, ਅਪਰਾਧ ਦੁੱਗਣਾ ਜਾਂ ਤਿੰਨ ਗੁਣਾ ਹੋ ਜਾਂਦਾ ਹੈ। ਲੈਣ-ਦੇਣ ਦਾ ਮੁੱਖ ਆਧਾਰ ਨਿਆਂ ਹੈ, ਭਾਵ ਪੂਰਾ ਭੁਗਤਾਨ ਕਰਨਾ।
ਅਤੇ ਕੁਰਾਨ ਵਿਚ ਕਈ ਥਾਵਾਂ 'ਤੇ ਇਸ ਗੱਲ 'ਤੇ ਜ਼ੋਰ ਦਿੱਤਾ ਗਿਆ ਹੈ ਕਿ ਜਦੋਂ ਤੁਸੀਂ ਤੋਲੋ ਤਾਂ ਸਹੀ ਤੋਲੋ ਅਤੇ ਕਿਸੇ ਦਾ ਹੱਕ ਨਾ ਘਟਾਓ। ਪੂਰਾ ਜਾਂ ਵੱਧ ਲੈਣਾ ਅਤੇ ਦੂਜਿਆਂ ਨੂੰ ਘੱਟ ਦੇਣਾ ਬਹੁਤ ਵੱਡਾ ਅਪਰਾਧ ਹੈ ਜਿਸ ਕਾਰਨ ਸੱਯਿਦੁਨਾ ਸ਼ੋਇਬ (ਅਲੈਈ-ਹਿਸ-ਸਲਾਮ) ਦੀ ਕੌਮ ਉੱਤੇ ਅਜ਼ਾਬ ਨਾਜ਼ਿਲ ਕਰ ਦਿੱਤਾ ਗਿਆ ਸੀ। ਇਸਲਾਮ ਨੇ ਮੁਸਲਮਾਨਾਂ ਨੂੰ ਅਦਲ (ਨਿਆਂ, ਇਨਸਾਫ) ਤੋਂ ਵੀ ਅੱਗੇ ਇਹਸਾਨ (ਦਿਆਲੂ ਜਾਂ ਪਰਉਪਕਾਰੀ) ਹੋਣ ਦੀ ਹਿਦਾਇਤ ਦਿੱਤੀ ਹੈ, ਜੋ ਇਹ ਹੈ ਕਿ ਮਨੁੱਖ ਆਪਣਾ ਹੱਕ ਲੈਣ ਵੇਲੇ ਥੋੜਾ ਘੱਟ ਤੇ ਸੰਤੁਸ਼ਟ ਹੋਵੇ ਅਤੇ ਦੇਣ ਵੇਲੇ ਥੋੜਾ ਵੱਧ ਦੇਵੇ। ਇਸ ਲਈ, ਇੱਕ ਵਾਰ ਨਬੀ (ﷺ) ਮਦੀਨੇ ਦੇ ਬਾਜ਼ਾਰ ਵਿੱਚ ਗਏ. ਇੱਕ ਤੋਲਣ

ਵਾਲਾ ਤੋਲ ਰਿਹਾ ਸੀ, ਅਤੇ ਨਬੀ (ﷺ) ਨੇ ਉਸਨੂੰ ਫ਼ਰਮਾਇਆ ਤੋਲ ਅਤੇ ਥੋੜ੍ਹਾ ਜਿਹਾ ਝੁਕਦਾ ਤੋਲ।
ਵਿਚਾਰ ਕਰੋ ਕਿ ਜਿਸ ਸਮਾਜ ਵਿੱਚ ਅਜਿਹਾ ਸੰਵਿਧਾਨ ਹੋਵੇ, ਕੀ ਉੱਥੇ ਲੈਣ-ਦੇਣ ਦਾ ਕੋਈ ਝਗੜਾ ਹੋ ਸਕਦਾ ਹੈ? ਫਿਰ ਅਜਿਹੇ ਸਮਾਜ 'ਤੇ ਅੱਲ੍ਹਾ ਤਾਅਲਾ ਦੀ ਰਹਿਮਤ ਅਤੇ ਬਰਕਤਾਂ ਦਾ ਜੋ ਨੁਜ਼ੂਲ ਹੋਵੇਗਾ, ਇਸ ਦਾ ਅੰਦਾਜ਼ਾ ਤਜਰਬੇ ਤੋਂ ਹੀ ਲਗਾਇਆ ਜਾ ਸਕਦਾ ਹੈ। (ਤਫ਼ਸੀਰ ਤੈਸੀਰ ਅਲ ਕੁਰਆਨ)]

ਜਾਬਿਰ (ਰਜ਼ੀ ਅੱਲਾਹੁ ਅਨਹੁ) ਤੋਂ ਰਵਾਇਤ ਹੈ ਕਿ, ਜਦੋਂ ਨਬੀ (ﷺ) ਮਦੀਨਾ ਆਏ, ਉਨ੍ਹਾਂ ਨੇ ਇੱਕ (ਤੱਕੜੀ) ਪੈਮਾਨਾ ਮੰਗਵਾਇਆ ਅਤੇ ਮੇਰੇ ਲਈ (ਕੁਝ) ਤੋਲਿਆ (ਊਠ ਦੀ ਕੀਮਤ ਤੋਲੀ) ਅਤੇ ਮੈਨੂੰ (ਪੂਰੇ ਤੋਂ) ਵਧਾ ਕੇ ਦਿੱਤੀ।
ਸੁਨਨ ਅਨ-ਨਸਾਈ 4590 ਸਹੀ (ਦਾਰੁਸਲਾਮ)

(ਅੱਲ੍ਹਾ ਦੇ ਰਸੂਲ (ﷺ) ਨੇ ਆਪਣੀ ਯਾਤਰਾ ਦੌਰਾਨ ਜਾਬਿਰ (ਰਜ਼ੀ) ਤੋਂ ਇੱਕ ਊਠ ਖਰੀਦਿਆ ਸੀ। ਕੀਮਤ 40 ਦਿਰਹਮ ਰੱਖੀ ਗਈ ਸੀ।ਜਿਸ ਦਾ ਭੁਗਤਾਨ ਮਦੀਨੇ ਪਹੁੰਚ ਕੇ ਕੀਤਾ ਗਿਆ। (ਤਰਾਜ਼ੂ ਮੰਗਵਾਇਆ, ਅਰਥਾਤ) ਉਸ ਕਾਲ ਵਿੱਚ ਅਰਬ ਵਿੱਚ ਦਿਰਹਾਮ ਅਤੇ ਦਿਨਾਰ ਦੇ ਸਿੱਕੇ ਮੌਜੂਦ ਸਨ ਪਰ ਬਹੁਤ ਹੀ ਘੱਟ, ਸਗੋਂ ਆਮ ਸੋਨੇ-ਚਾਂਦੀ ਨਾਲ ਸੌਦੇ ਕੀਤੇ ਜਾਂਦੇ ਸਨ ਅਤੇ ਤੋਲ ਕੇ ਸੋਨਾ-ਚਾਂਦੀ ਦੇ ਦਿੰਦੇ ਸਨ। ਤੋਲਣ ਵੇਲੇ ਵੱਧ ਦੇਣਾ ਨਿਮਰਤਾ ਹੈ।)

ਸੁਵੈਦ ਬਿਨ ਕੈਸ (ਰਜ਼ੀ) ਬਿਆਨ ਕਰਦੇ ਹਨ ਕਿ ਮੈਂ ਅਤੇ ਮਖਰਮਾ ਅਬਦੀ, ਹਜ਼ਰ ਦੇ ਖੇਤਰ ਤੋਂ ਕੱਪੜੇ (ਵੇਚਣ ਲਈ) ਲਿਆਏ। ਅਤੇ ਅੱਲ੍ਹਾ ਦੇ ਰਸੂਲ (ﷺ) ਸਾਡੇ ਕੋਲ ਆਏ ਜਦੋਂ ਅਸੀਂ ਮੀਨਾ ਵਿੱਚ ਸੀ, ਜਿੱਥੇ ਇੱਕ ਭੁਗਤਾਨ ਦੇ ਬਦਲੇ (ਮਾਲ) ਤੋਲਣ ਵਾਲਾ, ਤੋਲ ਰਿਹਾ ਸੀ। ਆਪ (ﷺ) ਨੇ ਸਾਡੇ ਕੋਲੋਂ ਇੱਕ ਸਲਵਾਰ (ਟਰਾਊਜ਼ਰ,ਪੈਂਟ) ਖਰੀਦੀ, ਫਿਰ ਤੋਲਣ ਵਾਲੇ ਨੂੰ ਕਿਹਾ: (ਕੀਮਤ) ਤੋਲ ਅਤੇ ਇਸ ਨੂੰ ਥੋੜਾ ਝੁਕਦਾ ਤੋਲ।
ਸੁਨਨ ਅਨ-ਨਸਾਈ 4592 ਸਹੀ (ਦਾਰੁਸਲਾਮ)

[ਜਦੋਂ ਅਜਿਹੇ ਲੋਕਾਂ ਲਈ ਇੰਨਾ ਸਖਤ ਵਾਅਦਾ ਹੈ, ਤਾਂ ਉਹ ਲੋਕ ਤਾਂ ਇਸ ਵਾਅਦੇ ਦੇ ਇਹਨਾਂ ਨਾਲੋਂ ਵੀ ਵੱਧ ਹੱਕਦਾਰ ਹਨ ਜੋ ਲੋਕਾਂ ਤੋਂ ਜ਼ਬਰਦਸਤੀ ਦੌਲਤ ਖੋਂਦੇ ਹਨ ਜਾਂ ਚੋਰੀ ਕਰਦੇ ਹਨ। ਇਹ ਆਇਤ ਦਰਸਾਉਂਦੀ ਹੈ ਕਿ ਜਿਵੇਂ ਕੋਈ ਵਿਅਕਤੀ ਲੋਕਾਂ ਤੋਂ ਆਪਣੇ ਅਧਿਕਾਰ ਪ੍ਰਾਪਤ ਕਰਦਾ ਹੈ, ਉਸੇ ਤਰ੍ਹਾਂ ਜਾਇਦਾਦ ਅਤੇ ਹੋਰ ਮਾਮਲਿਆਂ ਵਿਚ ਲੋਕਾਂ ਦੇ ਹੱਕਾਂ ਨੂੰ ਅਦਾ ਕਰਨਾ ਵੀ ਉਸ ਦਾ ਫਰਜ਼ ਹੈ। ਇਸ ਤੋਂ ਇਲਾਵਾ, ਇਸ ਵਿੱਚ ਉਮੂਮੀ ਲਿਹਾਜ਼ ਤੋਂ ਦਲੀਲਾਂ ਅਤੇ ਮਕਾਲਾਤ

ਵੀ ਸ਼ਾਮਲ ਹਨ, ਜਿਵੇਂ ਕਿ ਇਹ ਆਪਸ ਵਿੱਚ ਮੁਨਜ਼ਰਾ (ਬਹਿਸ) ਕਰਨ ਵਾਲਿਆਂ ਦੀ ਆਦਤ ਹੈ ਕਿ ਉਨ੍ਹਾਂ ਵਿੱਚੋਂ ਹਰ ਇੱਕ ਆਪਣੀ ਦਲੀਲ ਦੀ ਵਿਆਖਿਆ ਕਰਨ ਲਈ ਉਤਸੁਕ ਰਹਿੰਦਾ ਹੈ, ਉਸ ਦਾ ਫ਼ਰਜ਼ ਬਣਦਾ ਹੈ ਕਿ ਉਹ ਉਸ ਦਲੀਲ ਦੀ ਵਿਆਖਿਆ ਵੀ ਕਰੇ ਜਿਸ ਦਾ ਉਸ ਦੇ ਵਿਰੋਧੀ ਨੂੰ ਪਤਾ ਨਾ ਹੋਵੇ। ਨਾਲ ਹੀ, ਉਸਨੂੰ ਆਪਣੇ ਵਿਰੋਧੀ ਦੀਆਂ ਦਲੀਲਾਂ ਨੂੰ ਉਸੇ ਤਰ੍ਹਾਂ ਵਿਚਾਰਨਾ ਚਾਹੀਦਾ ਹੈ ਜਿਵੇਂ ਉਹ ਆਪਣੀਆਂ ਦਲੀਲਾਂ ਨੂੰ ਸਮਝਦਾ ਹੈ। ਇਸ ਸਥਾਨ 'ਤੇ, ਮਨੁੱਖ ਦੇ ਨਿਆਂ ਅਤੇ ਉਸਦੇ ਪੱਖਪਾਤ ਅਤੇ ਜ਼ੁਲਮ, ਉਸਦੀ ਨਿਮਰਤਾ ਅਤੇ ਹੰਕਾਰ, ਉਸਦੀ ਸਿਆਣਪ ਅਤੇ ਸਮਝਦਾਰੀ ਦਾ ਪਤਾ ਲੱਗਦਾ ਹੈ। ਅਸੀਂ ਅੱਲ੍ਹਾ ਤਾਅਲਾ ਨੂੰ ਦੁਆ ਕਰਦੇ ਹਾਂ ਕਿ ਉਹ ਸਾਨੂੰ ਹਰ ਕਿਸਮ ਦੀ ਭਲਾਈ ਪ੍ਰਦਾਨ ਕਰੇ। (ਤਫ਼ਸੀਰ ਸਾਅਦੀ)]

[4. ਇਹ ਉਨ੍ਹਾਂ ਦਾ ਪਰਲੋਕ ਵਿੱਚ ਅਵਿਸ਼ਵਾਸ ਹੈ, ਨਹੀਂ ਤਾਂ ਜੇ ਉਹ ਪਰਲੋਕ ਵਿੱਚ ਵਿਸ਼ਵਾਸ ਰੱਖਦੇ ਸਨ ਅਤੇ ਇਸ ਤੱਥ ਦਾ ਗਿਆਨ ਰੱਖਦੇ ਸਨ ਕਿ ਉਹ ਜਲਦੀ ਹੀ ਅੱਲ੍ਹਾ ਤਾਅਲਾ ਦੇ ਸਾਹਮਣੇ ਖੜ੍ਹੇ ਹੋਣਗੇ ਅਤੇ ਉਹ ਅੱਲ੍ਹਾ ਅੱਗੇ ਆਪਣੇ ਅਮਲਾਂ ਲਈ ਜਵਾਬਦੇਹ ਹੋਣਗੇ, ਭਾਵੇਂ ਉਹ ਛੋਟੇ ਹੋਣ ਜਾਂ ਵੱਡੇ। ਤਾਂ ਉਹ ਇਸ ਕੰਮ ਤੋਂ ਰੁਕ ਜਾਂਦੇ ਅਤੇ ਅੱਲ੍ਹਾ ਅੱਗੇ ਤੋਬਾ ਕਰਦੇ। (ਤਫ਼ਸੀਰ ਸਾਅਦੀ)]

ਕੀ ਇਹ ਡੰਡੀ ਮਾਰਨ ਵਾਲੇ ਇਸ ਗੱਲ ਤੋਂ ਨਹੀਂ ਡਰਦੇ ਕਿ ਇੱਕ ਵੱਡਾ ਭਿਆਨਕ ਦਿਨ ਆ ਰਿਹਾ ਹੈ ਜਦੋਂ ਸਾਰੇ ਲੋਕ ਰੱਬ ਦੇ ਅੱਗੇ ਖੜ੍ਹੇ ਹੋਣਗੇ ਜੋ ਸਾਰੀਆਂ ਗੁਪਤ ਗੱਲਾਂ ਨੂੰ ਜਾਣਦਾ ਹੈ? ਭਾਵ ਇਹ ਕੰਮ ਉਹ ਲੋਕ ਕਰਦੇ ਹਨ ਜਿਨ੍ਹਾਂ ਦੇ ਦਿਲਾਂ ਵਿਚ ਅੱਲ੍ਹਾ ਦਾ ਡਰ ਅਤੇ ਕਿਆਮਤ ਦੇ ਦਿਨ ਦਾ ਡਰ ਨਹੀਂ ਹੁੰਦਾ।

[ਭਾਵ, ਇਸ ਤਰ੍ਹਾਂ ਦੇ ਗੁਨਾਹ ਦਾ ਦੋਸ਼ੀ ਹੋਣ ਦਾ ਮੁੱਖ ਕਾਰਨ ਇਹ ਹੈ ਕਿ ਇਹਨਾਂ ਲੋਕਾਂ ਦਾ ਨਾ ਤਾਂ ਆਖਰਤ ਵਿੱਚ ਇਮਾਨ ਹੁੰਦਾ ਹੈ, ਅਤੇ ਨਾ ਹੀ ਅੱਲ੍ਹਾ ਦੇ ਸਾਹਮਣੇ ਖੜ੍ਹੇ ਹੋਣ ਅਤੇ ਆਪਣੇ ਅਮਲਾਂ ਦਾ ਜਵਾਬਦੇਹ ਹੋਣ ਤੇ ਯਕੀਨ ਹੁੰਦਾ ਹੈ। ਜੇਕਰ ਉਨ੍ਹਾਂ ਨੂੰ ਇਸ ਬਿਰਤਾਂਤ 'ਤੇ ਵਿਸ਼ਵਾਸ ਹੁੰਦਾ ਤਾਂ ਉਹ ਕਦੇ ਵੀ ਅਜਿਹਾ ਖੋਖਲਾ ਅਤੇ ਸੁਆਰਥੀ ਕੰਮ ਨਾ ਕਰਦੇ।]
ਅੱਲ੍ਹਾ ਤਾਅਲਾ ਸਾਨੂੰ ਸਭ ਨੂੰ ਇਸ ਬੁਰਾਈ ਤੋਂ ਬਚਾਵੇ, ਆਮੀਨ।

[ਉਹ ਵੱਡਾ ਦਿਨ ਇਸ ਅਰਥ ਵਿਚ ਵੀ ਹੈ ਕਿ ਕਿਆਮਤ ਤੱਕ ਪੈਦਾ ਹੋਏ ਸਾਰੇ ਜਿੰਨਾਂ ਅਤੇ ਮਨੁੱਖਾਂ ਦਾ ਉਸ ਦਿਨ ਹਿਸਾਬ ਲਿਆ ਜਾਵੇਗਾ। (ਤਫ਼ਸੀਰ ਤੈਸੀਰ ਅਲ ਕੁਰਆਨ)]

[ਵੱਡਾ ਦਿਨ ਇਸ ਲਈ ਕਿਉਂਕਿ ਇਹ ਪੰਜਾਹ ਹਜ਼ਾਰ ਸਾਲਾਂ ਦੇ ਬਰਾਬਰ ਹੋਵੇਗਾ (ਦੇਖੋ 70:4)।
ਅਤੇ ਇਹ ਇਸ ਲਈ ਵੀ ਵੱਡਾ ਹੈ ਕਿਉਂਕਿ ਪੇਸ਼ ਹੋਣਾ ਤਾਂ ਆਮ ਕਚਹਿਰੀ ਵਿਚ ਵੀ ਘਬਰਾਹਟ ਦਾ ਕਾਰਨ ਹੁੰਦਾ ਹੈ, ਉਸ ਦਿਨ ਤਾਂ, ਜਗਤ ਦੇ ਮਾਲਕ ਦੇ ਸਨਮੁਖ ਹੋਣਾ ਹੈ।

ਮਿਕਦਾਦ ਬਿਨ ਅਸਵਦ (ਰਜ਼ੀ) ਤੋਂ ਰਵਾਇਤ ਹੈ ਕਿ, ਮੈਂ ਅੱਲ੍ਹਾ ਦੇ ਰਸੂਲ (ﷺ) ਨੂੰ ਇਹ ਕਹਿੰਦੇ ਹੋਏ ਸੁਣਿਆ,ਕਿ ਕਿਆਮਤ ਦੇ ਦਿਨ, ਸੂਰਜ ਨੂੰ ਮਖਲੂਕ ਦੇ ਨੇੜੇ ਲਿਆਇਆ ਜਾਵੇਗਾ ਇੱਥੋਂ ਤੱਕ ਇਹ, ਉਨ੍ਹਾਂ ਤੋਂ ਇੱਕ ਮੀਲ ਦੀ ਦੂਰੀ ਤੇ ਰਹਿ ਜਾਵੇਗਾ, (ਸੁਲੇਮ ਬਿਨ ਆਮਿਰ ਨੇ ਕਿਹਾ, ਅੱਲ੍ਹਾ ਦੀ ਕਸਮ! ਮੈਂ ਨਹੀਂ ਜਾਣਦਾ ਕਿ ਉਸ ਦਾ ਮਤਲਬ ਕਿ ਮੀਲ ਦਾ ਕੀ ਅਰਥ ਹੈ, ਧਰਤੀ ਦੀ ਦੂਰੀ ਜਾਂ ਉਹ ਸਿਲਾਈ ਜਿਸ ਨਾਲ ਅੱਖ ਵਿੱਚ ਸੁਰਮਾਂ ਪਾਇਆ ਜਾਂਦਾ ਹੈ।) ਅਤੇ ਨਬੀ (ﷺ) ਨੇ ਫ਼ਰਮਾਇਆ, ਲੋਕ ਆਪਣੇ ਅਮਲਾਂ ਦੇ ਅਨੁਸਾਰ ਪਸੀਨੇ ਵਿੱਚ (ਡੁੱਬੇ) ਹੋਣਗੇ, ਉਹਨਾਂ ਵਿੱਚੋਂ ਕੁਝ ਉਹਨਾਂ ਦੇ ਗਿੱਟਿਆਂ ਤੱਕ ਹੋਣਗੇ, ਕੁਝ ਉਹਨਾਂ ਦੇ ਗੋਡਿਆਂ ਤੱਕ ਹੋਣਗੇ, ਕੁਝ ਉਹਨਾਂ ਦੇ ਕੁੱਲ੍ਹੇ ਤੱਕ ਹੋਣਗੇ, ਅਤੇ ਕੁਝ ਨੂੰ ਪਸੀਨੇ ਦੀ ਲਗਾਮ ਹੋਵੇਗੀ ਅਤੇ, ਇਹ ਕਹਿੰਦੇ ਹੋਏ, ਅੱਲ੍ਹਾ ਦੇ ਰਸੂਲ (ﷺ) ਨੇ ਹੱਥ ਨਾਲ ਆਪਣੇ ਮੂੰਹ ਵੱਲ ਇਸ਼ਾਰਾ ਕੀਤਾ।
ਸਹੀ ਮੁਸਲਿਮ 2864

ਅਬਦੁੱਲਾ ਬਿਨ ਉਮਰ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਆਇਤ, ਜਿਸ ਦਿਨ ਸਾਰੀ ਮਨੁੱਖਜਾਤੀ ਰੱਬ ਉਲ ਆਲਾਮੀਨ ਦੇ ਸਾਹਮਣੇ (ਹਿਸਾਬ-ਕਿਤਾਬ ਲਈ) ਖੜ੍ਹੀ ਹੋਵੇਗੀ।
ਨੂੰ ਪੜ੍ਹਦਿਆਂ ਫ਼ਰਮਾਇਆ, ਉਨ੍ਹਾਂ ਵਿੱਚੋਂ ਕੁਝ ਆਪਣੇ ਕੰਨਾਂ ਦੇ ਵਿਚਕਾਰ ਤੱਕ ਆਪਣੇ ਪਸੀਨੇ ਵਿੱਚ ਲਿਪਟੇ ਹੋਣਗੇ। (ਸਹੀ ਅਲ-ਬੁਖਾਰੀ 4938) (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

ਇਬਨੇ ਅੱਬਾਸ (ਰਜ਼ੀ) ਨੇ ਫ਼ਰਮਾਇਆ ਕਿ, ਮੈਂ ਅੱਲ੍ਹਾ ਦੇ ਰਸੂਲ (ﷺ) ਨੂੰ, ਪਲਪਿਟ 'ਤੇ ਉਪਦੇਸ਼ ਦਿੰਦੇ ਹੋਏ, ਇਹ ਕਹਿੰਦੇ ਹੋਏ ਸੁਣਿਆ, ਕਿ ਸੱਚਮੁੱਚ, ਤੁਸੀਂ ਨੰਗੇ ਪੈਰੀਂ, ਨੰਗੇ ਬਦਨ ਅਤੇ ਬਿਨਾਂ ਖ਼ਤਨੇ, ਅੱਲ੍ਹਾ ਨੂੰ ਮਿਲੋਗੇ।
ਸਹੀ ਅਲ-ਬੁਖਾਰੀ 6525

ਇਬਨੇ ਅੱਬਾਸ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ (ﷺ) ਨੇ ਫ਼ਰਮਾਇਆ, ਕਿਆਮਤ ਦੇ ਦਿਨ, ਲੋਕ (ਬਦਨ ਤੋਂ) ਨੰਗੇ ਅਤੇ ਬੇਸੁੰਨਤ (ਬਿਨਾਂ ਖ਼ਤਨੇ) ਜਮਾਂ ਕੀਤੇ ਜਾਣਗੇ, ਅਤੇ ਸ੍ਰਿਸ਼ਟੀ ਵਿੱਚੋਂ ਸਭ ਤੋਂ ਪਹਿਲਾਂ ਇਬਰਾਹੀਮ (ਅਲੈਈ-ਹਿਸ-ਸਲਾਮ) ਨੂੰ ਕੱਪੜੇ ਪਹਿਨਾਏ ਜਾਣਗੇ. ਫਿਰ ਆਪ (ﷺ) ਨੇ ਇਹ ਆਇਤ ਪੜ੍ਹੀ, ਜਿਵੇਂ ਕਿ ਅਸੀਂ

ਪਹਿਲੀ ਰਚਨਾ ਦੀ ਸ਼ੁਰੂਆਤ ਕੀਤੀ ਸੀ, ਅਸੀਂ ਇਸਨੂੰ ਵਾਪਸ ਕਰਾਂਗੇ। (ਉਸੇ ਤਰ੍ਹਾਂ ਅਸੀਂ ਇਸ ਨੂੰ ਦੁਬਾਰਾ ਪੈਦਾ ਕਰਾਂਗੇ) (21:104)
ਸਹੀ (ਦਾਰੁਸਲਾਮ)
ਸੁਨਨ ਅਨ-ਨਸਾਈ 2082

ਉਹ ਆਪਣੀਆਂ ਕਬਰਾਂ ਵਿੱਚੋਂ ਇਸ ਤਰ੍ਹਾਂ ਬਾਹਰ ਆਉਣਗੇ, ਜਿਵੇਂ ਉਹ ਆਪਣੀਆਂ ਮਾਵਾਂ ਦੇ ਢਿੱਡ ਵਿੱਚੋਂ, ਨੰਗੇ ਪੈਰੀਂ, ਨੰਗੇ ਬਦਨ ਅਤੇ ਬਿਨਾਂ ਖ਼ਤਨੇ ਜਨਮੇ ਸੀ।
ਅਤੇ ਕਿਆਮਤ ਦੇ ਖ਼ਤਰਨਾਕ ਅਤੇ ਭਿਆਨਕ ਦਿਨ 'ਤੇ, ਉਹ ਸਾਰੇ ਲੋਕ ਸੰਸਾਰ ਦੇ ਰੱਬ ਦੇ ਸਾਹਮਣੇ ਬਹੁਤ ਬੇਇੱਜ਼ਤੀ ਅਤੇ ਝਿਜਕ ਨਾਲ ਖੜ੍ਹੇ ਹੋਣਗੇ ਅਤੇ ਆਪਣੇ ਬਾਰੇ ਉਸਦੇ ਫੈਸਲੇ ਦੀ ਉਡੀਕ ਵਿੱਚ ਬਹੁਤ ਲੰਮਾ ਸਮਾਂ ਖੜ੍ਹੇ ਰਹਿਣਗੇ।
ਇਸ ਤਰ੍ਹਾਂ ਦੇ ਹਾਲਾਤ ਹੋਣਗੇ ਕਿ, ਉਹ ਸਥਾਨ ਵੀ ਬਹੁਤ ਤੰਗ ਅਤੇ ਹਨੇਰਾ ਹੋਵੇਗਾ ਅਤੇ ਮੈਦਾਨ ਤਕਲੀਫ਼ਾਂ ਅਤੇ ਬਿਪਤਾਵਾਂ ਨਾਲ ਭਰਿਆ ਹੋਵੇਗਾ ਅਤੇ ਕਸ਼ਟ ਆ ਰਹੇ ਹੋਣਗੇ, ਕਿ ਦਿਲ ਦੁਖੀ ਹੋ ਜਾਣਗੇ, ਇੰਦਰੀਆਂ ਪਰੇਸ਼ਾਨ ਹੋ ਜਾਣਗੀਆਂ ਅਤੇ ਹੋਸ਼ ਗੁਆਚ ਜਾਣਗੇ। ਅੱਧੇ ਕੰਨਾਂ ਤੱਕ ਪਸੀਨਾ ਪਹੁੰਚ ਚੁੱਕਿਆ ਹੋਵੇਗਾ।
ਇਸ ਤਰ੍ਹਾਂ ਦੀਆਂ ਰਵਾਇਤਾਂ ਵਿੱਚ ਅੱਗੇ ਇਹ ਜ਼ਿਕਰ ਵੀ ਹੈ ਕਿ ਫ਼ਿਰ ਦੀਨ ਵਿੱਚ ਨਵੀਆਂ-ਨਵੀਆਂ ਬਿਦਾਅਤ ਜਾਰੀ ਕਰਨ ਵਾਲਿਆਂ ਨੂੰ ਇੱਕ ਤਰਫ਼ ਕਰ ਲਿਆ ਜਾਵੇਗਾ।

ਭਾਵ, ਨਿਆਂ ਦਾ ਦਿਨ ਆਵੇਗਾ, ਅਤੇ ਅਸੀਂ ਸਭ ਜਵਾਬਦੇਹ ਹੋਵਾਂਗੇ। ਲੇਖਾ-ਜੋਖਾ ਹੋਵੇਗਾ ਅਤੇ ਜ਼ਰੂਰ ਹੋਵੇਗਾ।

[5-9. ਫੁੱਜਾਰ ਅਤੇ ਅਬਰਾਰ
ਫਾਜ਼ਿਰ ਉਹ ਵਿਅਕਤੀ ਹੁੰਦਾ ਹੈ ਜੋ ਬਹੁਤ ਵੱਡੇ ਪੈਮਾਨੇ 'ਤੇ ਦੀਨ ਦੀ ਨਾਫ਼ਰਮਾਨੀ ਕਰਨ ਵਾਲਾ ਹੋਵੇ ਅਤੇ ਹਮੇਸ਼ਾ ਗੁਨਾਹਾਂ ਵਿੱਚ ਰੁੱਝਿਆ ਰਹਿੰਦਾ ਹੈ ਅਤੇ ਆਪਣੇ ਗੁਨਾਹਾਂ ਤੋਂ ਤੋਬਾ ਨਹੀਂ ਕਰਦਾ। ਉਸ ਦੇ ਮੁਕਾਬਲੇ ਅਬਰਾਰ ਹੈ। ਬਰ ਦਾ ਅਰਥ ਹੈ ਨੇਕੀ, ਚੰਗੇ ਕੰਮ ਅਤੇ ਬਰ ਦਾ ਅਰਥ ਜ਼ਮੀਨ ਦਾ ਚੌੜਾ ਸੁੱਕਾ ਟੁਕੜਾ ਵੀ ਹੈ। ਜਿਸਤੋਂ ਲਗਦਾ ਹੈ ਕਿ ਬਰ ਸ਼ਬਦ ਵਿੱਚ ਚੰਗਿਆਈ ਦੇ ਨਾਲ-ਨਾਲ ਵਿਸ਼ਾਲਤਾ-ਵੱਡੇ ਪੈਮਾਨੇ ਦਾ ਸੰਕਲਪ ਵੀ ਮੌਜੂਦ ਹੈ। ਅਤੇ ਬਰ ਅਸਲ ਵਿੱਚ ਚੰਗਿਆਈ ਨੂੰ ਨਹੀਂ ਦਰਸਾਉਂਦਾ ਹੈ, ਸਗੋਂ ਹਮੇਸ਼ਾਂ ਚੰਗਿਆਈ ਵੱਲ ਝੁਕਾਅ ਰੱਖਣ ਦੀ ਗੁਣਵੱਤਾ ਨੂੰ ਦਰਸਾਉਂਦਾ ਹੈ, ਕਿ ਜਦੋਂ ਕਿਸੇ ਨੇਕ ਅਮਲ ਦਾ ਮੌਕਾ ਮਿਲੇ ਤਾਂ ਉਸ ਨੂੰ ਤੁਰੰਤ ਕਰ ਦਿੱਤਾ ਜਾਵੇ, ਸੋ ਅਬਰਾਰ ਉਹ ਲੋਕ ਹਨ ਜਿਹਨਾਂ ਵਿੱਚ ਅਜਿਹਾ ਗੁਣ ਮੌਜੂਦ ਹੋਵੇ।

[6-10. ਇੱਲੀਯੀਨ-ਸਿੱਜਜੀਨ ਅਤੇ ਰੂਹ ਦਾ ਸਫ਼ਰ।

[ਸਿੱਜਜੀਨ, ਕੁਝ ਕਹਿੰਦੇ ਹਨ ਕਿ ਇਹ ਸਿਜਨ (ਯਾਨੀ ਜੇਲ੍ਹ) ਤੋਂ ਹੈ, ਮਤਲਬ ਕਿ ਇਸ ਦਾ ਅਰਥ ਹੈ ਜੇਲ੍ਹ ਵਰਗੀ ਬਹੁਤ ਤੰਗ ਜਗ੍ਹਾ, ਅਤੇ ਕੁਝ ਕਹਿੰਦੇ ਹਨ ਕਿ ਇਹ ਧਰਤੀ ਦੇ ਸਭ ਤੋਂ ਹੇਠਲੇ ਹਿੱਸੇ ਵਿੱਚ ਇੱਕ ਜਗ੍ਹਾ ਹੈ, ਜਿੱਥੇ ਕਾਫਿਰਾਂ, ਜ਼ਾਲਮਾਂ ਅਤੇ ਮੁਸ਼ਰਿਕਾਂ ਦੀਆਂ ਰੂਹਾਂ ਅਤੇ ਉਹਨਾਂ ਦੇ ਅਮਾਲ-ਨਾਮੇ ਇਕੱਠੇ ਕੀਤੇ ਅਤੇ ਸੁਰੱਖਿਅਤ ਰੱਖੇ ਜਾਂਦੇ ਹਨ। ਇਸੇ ਲਈ ਅੱਗੇ ਇਸ ਨੂੰ (ਲਿਖਤ ਪੁਸਤਕ) ਕਿਹਾ ਗਿਆ ਹੈ। (ਤਫ਼ਸੀਰ ਅਹਸਾਨੁਲ ਬਿਆਨ)]

[ਇੱਲੀਯੀਨ (ਅਰਥਾਂ ਵਿੱਚ ਇਹ ਬੁਲੰਦੀ (ਉੱਚਾਈ) ਤੋਂ ਹੈ। ਸਿੱਜਜੀਨ ਦੇ ਉਲਟ, ਆਸਮਾਨ ਵਿੱਚ ਜਾਂ ਜੰਨਤ ਵਿੱਚ ਜਾਂ ਸਿਦਰਾ-ਤਲ-ਮੁਨਤਾਹਾ ਜਾਂ ਅਰਸ਼ ਦੇ ਨੇੜੇ ਇੱਕ ਸਥਾਨ ਹੈ ਜਿੱਥੇ ਨੇਕ ਲੋਕਾਂ ਦੀਆਂ ਰੂਹਾਂ ਅਤੇ ਉਨ੍ਹਾਂ ਦੇ ਅਮਲਾਂ ਨੂੰ ਸੁਰੱਖਿਅਤ ਰੱਖਿਆ ਜਾਂਦਾ ਹੈ, ਉੱਥੇ ਮੁਕੱਰਬ ਫ਼ਰਿਸ਼ਤੇ ਮੌਜੂਦ ਹੁੰਦੇ ਹਨ।)
(ਮਰਤਬੇ ਵਿੱਚ ਬਹੁਤ ਉੱਚਾ ਵਿਅਕਤੀ। ਜਾਂ ਬਹੁਤ ਉੱਚੇ ਮਰਤਬੇ ਦੇ ਲੋਕ। ਅੱਲ੍ਹਾ ਤਾਅਲਾ ਦੇ ਫ਼ਰਮਾਨ ਅਨੁਸਾਰ, ਇਹ ਇੱਕ ਅਜਿਹੀ ਕਿਤਾਬ ਹੈ ਜਿਸ ਵਿੱਚ ਨੇਕ ਲੋਕਾਂ ਦੇ ਨਾਮ ਅਤੇ ਉਨ੍ਹਾਂ ਦੇ ਅਮਲ ਸਪਸ਼ਟ ਤੌਰ 'ਤੇ ਲਿਖੇ ਹੋਏ ਹਨ, ਉਨ੍ਹਾਂ ਵਿੱਚ ਕੋਈ ਤਬਦੀਲੀ ਜਾਂ ਕਮੀ ਸੰਭਵ ਨਹੀਂ ਹੈ।)
ਭਾਵ, ਜਿਵੇਂ ਸਿੱਜਜੀਨ ਦੁਸ਼ਟਾਂ ਦੀਆਂ ਰੂਹਾਂ ਦੀ ਕੈਦ ਅਤੇ ਉਨ੍ਹਾਂ ਦੇ ਕਰਮਾਂ ਦਾ ਭੰਡਾਰ ਹੈ। ਇਸੇ ਤਰ੍ਹਾਂ, ਇੱਲੀਯੀਨ ਅਬਰਾਰ ਦੀਆਂ ਰੂਹਾਂ ਦਾ ਠਿਕਾਣਾ ਹੈ ਅਤੇ ਉਨ੍ਹਾਂ ਦੇ ਅਮਲ ਇਸ ਜਗ੍ਹਾ ਸੁਰੱਖਿਅਤ ਹਨ। ਕੁਝ ਵਿਦਵਾਨਾਂ ਅਨੁਸਾਰ ਇਹ ਸਥਾਨ ਸੱਤ ਆਕਾਸ਼ਾਂ ਤੋਂ ਉੱਪਰ ਹੈ। ਅੱਲਾਹ ਹੀ ਬੇਹਤਰ ਜਾਣਦਾ ਹੈ।]

[ਰੂਹ ਦਾ ਸਫ਼ਰ]

[ਬਰਾ ਬਿਨ ਆਜਿਬ (ਰਜ਼ੀ) ਬਿਆਨ ਕਰਦੇ ਹਨ, ਅਸੀਂ ਅੱਲ੍ਹਾ ਦੇ ਰਸੂਲ (ﷺ) ਦੇ ਨਾਲ ਇੱਕ ਅੰਸਾਰੀ ਵਿਅਕਤੀ ਦੇ ਜ਼ਨਾਜ਼ੇ ਵਿੱਚ ਸ਼ਾਮਲ ਹੋਏ। ਅਸੀਂ ਕਬਰ ਤੇ ਪਹੁੰਚ ਗਏ, ਕਬਰ ਹਲੇ ਤਿਆਰ ਨਹੀਂ ਸੀ ਹੋਈ, ਫਿਰ ਅੱਲ੍ਹਾ ਦੇ ਰਸੂਲ (ﷺ) ਬੈਠ ਗਏ ਅਤੇ ਅਸੀਂ ਵੀ ਉਹਨਾਂ ਦੇ ਆਲੇ-ਦੁਆਲੇ ਇਸ ਤਰ੍ਹਾਂ (ਚੁੱਪਚਾਪ, ਸ਼ਾਂਤੀ ਨਾਲ) ਬੈਠ ਗਏ ਜਿਵੇਂ ਸਾਡੇ ਸਿਰਾਂ 'ਤੇ ਪੰਛੀ ਹੋਣ। ਅਤੇ ਉਹਨਾਂ ਦੇ ਹੱਥ ਵਿੱਚ ਇੱਕ ਛੜੀ ਸੀ ਜਿਸ ਨਾਲ ਉਹ ਜ਼ਮੀਨ ਖੁਰਚ ਰਹੇ ਸਨ, ਫਿਰ ਉਹਨਾਂ ਨੇ ਆਪਣਾ ਸਿਰ ਉੱਪਰ ਉਠਾਇਆ ਅਤੇ ਕਿਹਾ, ਕਬਰ ਦੇ ਅਜ਼ਾਬ ਤੋਂ ਅੱਲ੍ਹਾ ਦੀ ਪਨਾਹ (ਸ਼ਰਨ) ਮੰਗੋ। ਆਪ (ﷺ) ਨੇ ਇਸ ਤਰ੍ਹਾਂ ਦੋ ਜਾਂ ਤਿੰਨ ਵਾਰ ਕਿਹਾ।
ਫਿਰ ਉਹਨਾਂ ਨੇ ਫ਼ਰਮਾਇਆ, ਜਦੋਂ ਮੋਮਿਨ ਬੰਦਾ ਇਸ ਦੁਨੀਆ ਤੋਂ ਵਿਛੋੜੇ ਦੀ ਅਵਸਥਾ ਵਿੱਚ ਹੁੰਦਾ ਹੈ ਅਤੇ ਪਰਲੋਕ ਦੇ ਨੇੜੇ ਹੁੰਦਾ ਹੈ (ਆਖਰਤ ਵੱਲ ਮੁੜਦਾ ਹੈ)।

ਤਾਂ ਨਾਜ਼ਿਲ ਹੁੰਦੇ ਹਨ ਉਸ ਕੋਲ ਆਸਮਾਨ ਤੋਂ ਸੂਰਜ ਵਾਂਗ ਚਮਕਦੇ ਚਿੱਟੇ ਚਿਹਰਿਆਂ ਵਾਲੇ ਫ਼ਰਿਸ਼ਤੇ, ਜੰਨਤ ਦੇ ਕਫ਼ਨਾਂ ਵਿੱਚੋਂ ਇੱਕ ਕਫ਼ਨ ਅਤੇ ਜੰਨਤ ਦੇ ਹੁਨੂਤ (ਅਤਰ, ਖੁਸ਼ਬੂ, ਮਸਾਲੇ) ਵਿੱਚੋਂ ਹੁਨੂਤ ਦੇ ਨਾਲ। (ਜੰਨਤ ਦੇ ਅਤਰਾਂ ਵਿੱਚੋਂ ਅਤਰ ਦੇ ਨਾਲ)।

ਇੱਥੋਂ ਤੱਕ ਕਿ ਉਹ ਉਸਦੇ ਕੋਲ ਬੈਠ ਜਾਂਦੇ ਹਨ, ਸੀਮਾ ਏ ਨਜ਼ਰ (ਨਜ਼ਰਾਂ ਦੀ ਹੱਦ) ਤੱਕ। ਤਦ ਆਉਂਦਾ ਹੈ ਮਲਾਕੁਲ ਮੌਤ (ਮੌਤ ਦਾ ਫ਼ਰਿਸ਼ਤਾ), ਇੱਥੋਂ ਤੱਕ ਕਿ ਜਦ ਉਹ (ਵੀ) ਬੈਠ ਜਾਂਦਾ ਹੈ ਉਸਦੇ ਸਿਰ ਕੋਲ (ਅਤੇ) ਫਿਰ ਆਖਦਾ ਹੈ, ਹੇ ਪਾਕੀਜ਼ਾ ਨਫ਼ਸ, ਚੱਲ ਨਿੱਕਲ (ਬਾਹਰ), ਅੱਲ੍ਹਾ ਦੀ ਮਗ਼ਫਿਰਤ ਅਤੇ ਰਜ਼ਾਮੰਦੀ ਦੀ ਤਰਫ਼।

(ਅਤੇ) ਫ਼ਰਮਾਇਆ, ਤਦ ਇਹ ਵਗਦੀ (ਬਾਹਰ) ਨਿੱਕਲਦੀ ਹੈ (ਇੰਝ) ਜਿਵੇਂ ਪਾਣੀ ਦੇ ਮਸ਼ਕੀਜ਼ੇ ਵਿੱਚੋਂ ਬੂੰਦ ਵਗਦੀ ਹੈ। ਅਤੇ ਉਹ (ਮੌਤ ਦਾ ਫ਼ਰਿਸ਼ਤਾ) ਇਸਨੂੰ (ਫੜ) ਲੈਂਦਾ ਹੈ, ਅਤੇ ਜਦੋਂ ਉਹ ਇਸਨੂੰ (ਪ੍ਰਾਪਤ ਕਰ) ਲੈਂਦਾ ਹੈ, ਤਾਂ ਉਹ (ਦੂਸਰੇ ਫ਼ਰਿਸ਼ਤੇ) ਇਸਨੂੰ (ਅਰਥਾਤ ਮੋਮਿਨ ਦੀ ਰੂਹ ਨੂੰ) ਅੱਖ ਝਪਕਣ ਬਰਾਬਰ ਵੀ ਉਸਦੇ ਹੱਥ ਵਿੱਚ ਨਹੀਂ ਛੱਡਦੇ ਇੱਥੋਂ ਤੱਕ ਕਿ ਉਹ ਇਸਨੂੰ ਲੈ ਕੇ ਉਸ ਕਫ਼ਨ ਅਤੇ ਉਸ ਹੁਨੂਤ ਵਿੱਚ (ਲਪੇਟ) ਨਹੀਂ ਲੈਂਦੇ, ਅਤੇ ਇਸ ਵਿੱਚੋਂ ਨਿਕਲਦੀ ਹੈ, ਧਰਤੀ ਦੇ ਚਿਹਰੇ 'ਤੇ ਪਾਈ ਜਾਣ ਵਾਲੀ ਸਭ ਤੋਂ ਵਧੀਆ ਕਸਤੂਰੀ ਵਰਗੀ ਖੁਸ਼ਬੂ।

(ਅਤੇ) ਫ਼ਰਮਾਇਆ, ਫਿਰ ਉਹ (ਫ਼ਰਿਸ਼ਤੇ) ਇਸਨੂੰ ਲੈ ਕੇ ਉੱਪਰ (ਆਸਮਾਨ) ਦੀ ਤਰਫ਼ ਚੜ੍ਹਦੇ ਹਨ, ਪਰ ਉਹ ਨਹੀਂ ਲੰਘਦੇ - ਭਾਵ - ਫਰਿਸ਼ਤਿਆਂ ਦੇ (ਕਿਸੇ ਵੀ) ਇੱਕ ਸਮੂਹ ਕੋਲੋਂ ਸਿਵਾਏ ਇਸਦੇ ਕਿ (ਫਰਿਸ਼ਤਿਆਂ ਦੀ) ਉਹ ਟੋਲੀ ਕਹਿੰਦੀ ਹੈ, ਕਿਸਦੀ ਹੈ, ਇਹ ਪਾਕੀਜ਼ਾ ਰੂਹ? ਜਿਸ ਦਾ ਉਹ ਜਵਾਬ ਦਿੰਦੇ ਹਨ, ਫਲਾਣ ਪੁੱਤਰ ਫਲਾਣ (ਦੀ ਰੂਹ), ਉਸਦੇ ਸਭ ਤੋਂ ਉੱਤਮ ਨਾਮਾਂ ਦੀ ਵਰਤੋਂ ਕਰਦੇ ਹੋਏ ਜਿਸ ਨਾਲ ਲੋਕ ਉਸਨੂੰ ਧਰਤੀ 'ਤੇ ਬੁਲਾਉਂਦੇ ਸਨ।

ਇੱਥੋਂ ਤੱਕ ਕਿ ਉਹ ਇਸਨੂੰ ਲੈ ਕੇ ਆਸਮਾਨ ਏ ਦੁਨੀਆ (ਅਰਥਾਤ ਪਹਿਲੇ ਆਸਮਾਨ) ਤੱਕ ਪਹੁੰਚਦੇ ਹਨ। ਉਹ ਇਸ ਨੂੰ ਉਸਦੇ ਲਈ ਖੋਲ੍ਹਣ ਦੀ ਮੰਗ ਕਰਦੇ ਹਨ ਅਤੇ ਇਹ ਉਸਦੇ ਲਈ ਖੋਲ੍ਹਿਆ ਜਾਂਦਾ ਹੈ। ਫਿਰ ਹਰ ਆਸਮਾਨ ਦੇ ਮੁਕੱਰਬ ਫ਼ਰਿਸ਼ਤੇ, ਅਗਲੇ ਆਸਮਾਨ ਤੱਕ, ਉਸਦੇ ਨਾਲ ਜਾਂਦੇ ਹਨ ਇੱਥੋਂ ਤੱਕ ਕਿ ਉਸਨੂੰ ਸੱਤਵੇਂ ਆਸਮਾਨ ਤੱਕ ਪਹੁੰਚ ਦਿੱਤਾ ਜਾਂਦਾ ਹੈ।

ਫਿਰ ਅੱਲ੍ਹਾ ਸੁਬਹਾਨਾ ਵ ਤਾਅਲਾ ਫ਼ਰਮਾਉਂਦੇ ਹਨ, ਦਰਜ ਕਰ ਦਵੋ, ਮੇਰੇ ਬੰਦੇ ਦੀ ਕਿਤਾਬ (ਅਮਾਲ-ਨਾਮਾਂ) ਇਲੀਯੀਨ ਵਿੱਚ, (ਕੁਰਆਨ 83:18) ਅਤੇ ਉਸਨੂੰ ਧਰਤੀ 'ਤੇ ਵਾਪਸ ਲੈ

ਜਾਓ, ਕਿਉਂਕਿ ਇਸ ਤੋਂ (ਹੀ) ਮੈਂ ਉਨ੍ਹਾਂ (ਮਨੁੱਖ-ਜਾਤੀ) ਨੂੰ ਬਣਾਇਆ ਹੈ, ਅਤੇ ਇਸ ਵਿਚ (ਹੀ) ਮੈਂ ਉਨ੍ਹਾਂ ਨੂੰ ਵਾਪਸ ਪਰਤਾਂਵਾਂਗਾ, ਅਤੇ ਇਸ ਵਿੱਚੋਂ (ਹੀ) ਮੈਂ ਉਨ੍ਹਾਂ ਨੂੰ ਇੱਕ ਵਾਰ ਹੋਰ (ਅਰਥਾਤ ਦੁਬਾਰਾ) ਬਾਹਰ ਲਿਆਵਾਂਗਾ।

(ਅਤੇ) ਫ਼ਰਮਾਇਆ, ਫਿਰ ਉਸਦੀ ਰੂਹ ਬਹਾਲ ਹੋ ਜਾਂਦੀ ਹੈ (ਉਸਦੀ ਰੂਹ ਉਸਦੇ ਜਿਸਮ ਵਿੱਚ ਵਾਪਸ ਆ ਜਾਂਦੀ ਹੈ), ਤਦ ਦੋ ਫ਼ਰਿਸ਼ਤੇ ਉਸ ਕੋਲ ਆਉਂਦੇ ਹਨ, ਫਿਰ ਉਸਨੂੰ ਬੈਠਾ ਕਰਕੇ (ਪਹਿਲਾ ਸਵਾਲ) ਪੁੱਛਦੇ ਹਨ।
ਮਨ ਰੱਬੂਕਾ? (ਤੇਰਾ ਰੱਬ ਕੌਣ ਹੈ?), ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਮੇਰਾ ਰੱਬ, ਅੱਲ੍ਹਾ ਹੈ।
ਫਿਰ ਉਹ (ਦੂਜਾ ਸਵਾਲ) ਪੁੱਛਦੇ ਹਨ।
ਮਾ ਦੀਨੁਕਾ? (ਤੇਰਾ ਦੀਨ ਕੀ ਹੈ?), ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਮੇਰਾ ਦੀਨ, ਇਸਲਾਮ ਹੈ।
ਫਿਰ ਉਹ ਉਸਨੂੰ (ਤੀਜਾ ਸਵਾਲ) ਪੁੱਛਦੇ ਹਨ।
ਇਹ ਆਦਮੀ ਕੌਣ ਹੈ ਜੋ ਤੁਹਾਡੇ ਵਿਚਕਾਰ ਭੇਜਿਆ ਗਿਆ ਸੀ?
ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਉਹ ਅੱਲ੍ਹਾ ਦੇ ਰਸੂਲ (ਮੁਹੰਮਦ ) ਹਨ।
ਫਿਰ ਉਹ ਉਸਨੂੰ ਪੁੱਛਦੇ ਹਨ।
ਤੈਨੂੰ ਇਹ ਇਲਮ ਕਿਵੇਂ ਹੋਇਆ? (ਤੈਨੂੰ (ਇਹ ਸਭ) ਕਿਵੇਂ ਪਤਾ ਲੱਗਾ?) (ਤੇਰੇ ਇਸ ਇਲਮ ਦਾ ਸਰੋਤ ਕੀ ਹੈ?)
ਤਾਂ ਉਹ ਆਖਦਾ ਹੈ, ਮੈਂ ਅੱਲ੍ਹਾ ਦੀ ਕਿਤਾਬ ਪੜ੍ਹੀ,ਇਸ ਲਈ ਮੈਂ ਇਸ ਵਿੱਚ ਇਮਾਨ ਲਿਆਇਆ ਅਤੇ ਇਸਦੀ ਤਸਦੀਕ ਕੀਤੀ (ਇਸਨੂੰ ਸੱਚ ਜਾਣਿਆ, ਇਸਦੇ ਸੱਚ ਹੋਣ ਦੀ ਪੁਸ਼ਟੀ ਕੀਤੀ।)
ਫਿਰ ਇੱਕ ਪੁਕਾਰਣ ਵਾਲਾ ਆਸਮਾਨ ਤੋਂ ਪੁਕਾਰਦਾ ਹੈ, ਇਸਨੇ ਸੱਚ ਕਿਹਾ ਹੈ। ਇਸ ਕਰਕੇ, ਇਸਦੇ ਲਈ ਇੱਕ ਜੰਨਤੀ ਬਿਸਤਰਾ (ਗਲੀਚਾ) ਵਿਛਾਓ, ਇਸਨੂੰ ਇੱਕ ਜੰਨਤੀ ਲਿਬਾਸ ਪਹਿਨਾਓ ਅਤੇ ਇਸ ਲਈ ਜੰਨਤ ਦਾ ਇੱਕ ਦਰਵਾਜ਼ਾ ਖੋਲ੍ਹ ਦਿਓ।

(ਅਤੇ) ਫ਼ਰਮਾਇਆ, ਉਥੋਂ ਹਵਾਵਾਂ ਅਤੇ ਸੁਗੰਧਾਂ ਉਸ ਕੋਲ ਆਉਂਦੀਆਂ ਹਨ, ਅਤੇ ਉਸ ਦੀ ਕਬਰ, ਜਿੱਥੋਂ ਤੱਕ ਅੱਖ ਦੇਖ ਸਕਦੀ ਹੈ, ਚੌੜੀ (ਖੁੱਲੀ) ਕਰ ਦਿੱਤੀ ਜਾਂਦੀ ਹੈ।

(ਅਤੇ) ਫ਼ਰਮਾਇਆ, ਇੱਕ ਸੁੰਦਰ ਚਿਹਰੇ, ਵਧੀਆ ਕੱਪੜੇ ਪਹਿਨੇ ਅਤੇ ਸੁਹਾਵਣੀ ਖੁਸ਼ਬੂ ਵਾਲਾ ਆਦਮੀ ਉਸ ਕੋਲ ਆਉਂਦਾ ਹੈ ਅਤੇ ਆਖਦਾ ਹੈ, ਬਸ਼ਾਰਤ ਹਾਸਿਲ ਕਰ (ਖੁਸ਼ਖਬਰੀ ਪ੍ਰਾਪਤ ਕਰ) ਉਸਦੀ ਜੋ ਤੈਨੂੰ ਖੁਸ਼ ਕਰੇ (ਚੰਗੀ ਲੱਗੇ)। ਕਿਉਂਕਿ ਇਹ ਤੇਰਾ ਉਹ ਦਿਨ ਹੈ

ਜਿਸਦਾ ਤੇਰੇ ਨਾਲ ਵਾਅਦਾ ਕੀਤਾ ਜਾਂਦਾ ਸੀ। ਤਾਂ ਉਹ ਉਸਨੂੰ ਪੁੱਛਦਾ ਹੈ: ਤੁਸੀਂ ਕੌਣ ਹੋ? (ਕਿਉਂਕਿ) ਤੁਹਾਡਾ ਚਿਹਰਾ ਉਹ ਚਿਹਰਾ ਹੈ ਜੋ ਖ਼ੈਰ (ਚੰਗਿਆਈ) (ਖੁਸ਼ਖਬਰੀ) ਲਿਆਉਂਦਾ ਹੈ। ਉਹ (ਜਵਾਬ ਵਿੱਚ) ਆਖਦਾ ਹੈ, ਮੈਂ ਤੇਰਾ ਅਮਲ ਏ ਸਾਲੇਹ (ਨੇਕ ਅਮਲ) ਹਾਂ।
ਫਿਰ ਉਹ (ਮੋਮਿਨ) ਆਖਦਾ ਹੈ, ਹੇ ਮੇਰੇ ਰੱਬ! ਕਿਆਮਤ ਕਾਇਮ ਕਰਦੇ, ਹੇ ਮੇਰੇ ਰੱਬ!, ਕਿਆਮਤ ਕਾਇਮ ਕਰਦੇ, ਹੱਤਾ ਕਿ ਮੈਂ ਆਪਣੇ ਪਰਿਵਾਰ ਅਤੇ ਜਾਇਦਾਦ ਦੀ ਤਰਫ਼ ਵਾਪਸ ਪਰਤਾਂ।
ਫ਼ਰਮਾਇਆ, ਜਦੋਂ ਕਾਫ਼ਿਰ ਬੰਦਾ ਇਸ ਦੁਨੀਆ ਤੋਂ ਵਿਛੋੜੇ ਦੀ ਅਵਸਥਾ ਵਿੱਚ ਹੁੰਦਾ ਹੈ ਅਤੇ ਪਰਲੋਕ ਦੇ ਨੇੜੇ ਹੁੰਦਾ ਹੈ (ਆਖਰਤ ਵੱਲ ਮੁੜਦਾ ਹੈ)।
ਤਾਂ ਨਾਜ਼ਿਲ ਹੁੰਦੇ ਹਨ ਉਸ ਕੋਲ ਆਸਮਾਨ ਤੋਂ ਕਾਲੇ ਚਿਹਰਿਆਂ ਵਾਲੇ ਫ਼ਰਿਸ਼ਤੇ, ਵਾਲ-ਕੱਪੜੇ (ਤੱਪੜ, ਵਾਲਾਂ ਦੇ ਬਣੇ ਕੰਬਲ) ਦੇ ਨਾਲ।

ਇੱਥੋਂ ਤੱਕ ਕਿ ਉਹ ਉਸਦੇ ਕੋਲ ਬੈਠ ਜਾਂਦੇ ਹਨ, ਨਜ਼ਰਾਂ ਦੀ ਹੱਦ ਤੱਕ।
ਤਦ ਆਉਂਦਾ ਹੈ ਮਲਾਕੁਲ ਮੌਤ (ਮੌਤ ਦਾ ਫ਼ਰਿਸ਼ਤਾ), ਇੱਥੋਂ ਤੱਕ ਕਿ ਜਦ ਉਹ (ਵੀ) ਬੈਠ ਜਾਂਦਾ ਹੈ ਉਸਦੇ ਸਿਰ ਕੋਲ (ਅਤੇ) ਫਿਰ ਆਖਦਾ ਹੈ, ਹੇ ਖ਼ਬੀਸ (ਦੁਸ਼ਟ) ਨਫ਼ਸ, ਚੱਲ ਨਿੱਕਲ (ਬਾਹਰ), ਅੱਲ੍ਹਾ ਦੀ ਸਖ਼ਤੀ (ਨਰਾਜ਼ਗੀ ਅਤੇ ਅਜ਼ਾਬ) ਦੀ ਤਰਫ਼।

ਫ਼ਰਮਾਇਆ, ਤਦ ਉਹ (ਰੂਹ) ਉਸਦੇ ਸਰੀਰ ਵਿੱਚ ਫੈਲ ਜਾਂਦੀ ਹੈ। (ਉਹ ਉਸ ਦੇ ਸਾਰੇ ਸਰੀਰ ਵਿਚ ਖਿੱਲਰ ਜਾਵੇਗਾ) (ਇਹ ਉਸ ਦੇ ਸਰੀਰ ਵਿੱਚ ਘੁਲ ਜਾਂਦਾ ਹੈ।)
ਤਾਂ ਉਹ (ਫ਼ਰਿਸ਼ਤਾ) ਇਸਨੂੰ ਇਸ ਤਰ੍ਹਾਂ ਬਾਹਰ ਖਿੱਚਦਾ ਹੈ, ਜਿਵੇਂ ਗਿੱਲੀ ਉੱਨ ਵਿੱਚੋਂ ਅਲ-ਸਫੂਦ ਨੂੰ ਖਿੱਚਦਾ ਹੈ।

[(ਅਲ-ਸਫੂਦ- ਲੋਹੇ ਦੀ ਸਲਾਖ, ਸਿਰੇ ਤੋਂ ਕੁੰਢੀ ਵਾਂਗ ਮੁੜੀ ਹੋਈ, ਖਰੋਸ਼ੀਏ ਵਾਂਗ) ਅਰਥਾਤ, ਕਰਵੜੇ ਸਿਰਾਂ ਵਾਲੀ ਲੋਹੇ ਦੀ ਸਲਾਖ, ਜੇਕਰ ਇਸ ਨੂੰ ਉੱਨ ਵਿੱਚ ਪਾ ਕੇ ਕੱਢਿਆ ਜਾਵੇ ਤਾਂ ਉੱਨ ਦੇ ਕਈ ਹਿੱਸੇ ਇਸ ਨਾਲ ਜੁੜ ਜਾਂਦੇ ਹਨ। ਮਤਲਬ ਇਹ ਕਿ ਮੌਤ ਦਾ ਫ਼ਰਿਸ਼ਤਾ ਉਸ ਦੀ ਰੂਹ ਨੂੰ ਬਾਹਰ ਖਿੱਚਦਾ ਹੈ, ਅਤੇ ਉਸ ਦੀ ਰੂਹ ਉਸ ਦੇ ਸਰੀਰ ਦੀ ਹਰੇਕ ਨਾੜੀ ਨਾਲ ਜੁੜੀ ਹੁੰਦੀ ਹੈ, (ਫੈਲੀ ਹੁੰਦੀ ਹੈ)। ਜਿਵੇਂ ਕਿ ਇਹ ਬਾਹਰ ਨਹੀਂ ਆਉਣਾ ਚਾਹੁੰਦੀ, ਅਤੇ ਉਹ ਇਸਨੂੰ ਕਰਵੜੇ ਸਿਰਾਂ ਵਾਲੀ ਲੋਹੇ ਦੀ ਸਲਾਖ ਨਾਲ ਖਿੱਚਦਾ ਰਹਿੰਦਾ ਹੈ
ਜਾਂ ਇਸਨੂੰ ਇਸ ਤਰ੍ਹਾਂ ਸਮਝਿਆ ਜਾ ਸਕਦਾ ਹੈ ਕਿ ਜਿਵੇਂ ਕੰਡਿਆਂ ਵਾਲੀ ਝਾੜੀ ਵਿੱਚ ਫਸੇ ਗਿੱਲੇ ਕੱਪੜੇ ਨੂੰ ਬਾਹਰ ਕੱਢਣ ਲਈ ਖਿੱਚਿਆ ਜਾਂਦਾ ਹੈ। ਅੱਲ੍ਹਾ ਤਾਅਲਾ ਹੀ ਬੇਹਤਰ ਜਾਣਦਾ ਹੈ। ਬੱਸ ਮਾਮਲਾ ਅੰਤਾਂ ਦਾ ਤਕਲੀਫ਼ ਦੇ ਹੋਵੇਗਾ।]

ਅਤੇ ਉਹ (ਮੌਤ ਦਾ ਫ਼ਰਿਸ਼ਤਾ) ਇਸਨੂੰ ਅਖਜ਼ ਕਰ ਲੈਂਦਾ ਹੈ, ਅਤੇ ਜਦੋਂ ਉਹ ਇਸਨੂੰ (ਪ੍ਰਾਪਤ ਕਰ) ਲੈਂਦਾ ਹੈ, ਤਾਂ ਉਹ (ਦੂਸਰੇ ਫ਼ਰਿਸ਼ਤੇ) ਇਸਨੂੰ (ਅਰਥਾਤ ਦੁਸ਼ਟ ਦੀ ਰੂਹ ਨੂੰ) ਅੱਖ ਝਪਕਣ ਬਰਾਬਰ ਵੀ ਉਸਦੇ ਹੱਥ ਵਿੱਚ ਨਹੀਂ ਛੱਡਦੇ ਇੱਥੋਂ ਤੱਕ ਕਿ ਉਹ ਇਸਨੂੰ ਲੈ ਕੇ ਉਸ ਵਾਲ-ਕੱਪੜੇ (ਤੱਪੜ) ਵਿੱਚ (ਲਪੇਟ) ਨਹੀਂ ਲੈਂਦੇ, ਅਤੇ ਇਸ ਵਿੱਚੋਂ ਨਿਕਲਦੀ ਹੈ, ਇੱਕ ਅਜਿਹੀ ਬਦਬੂ ਜਿਵੇਂ ਕਿ ਧਰਤੀ ਦੇ ਚਿਹਰੇ 'ਤੇ ਪਾਈ ਜਾਣ ਵਾਲੀ ਇੱਕ ਲਾਸ਼ ਦੀ ਸਭ ਤੋਂ ਅਪਮਾਨਜਨਕ (ਅਤੇ) ਬੁਰੀ ਬਦਬੂ।

ਫਿਰ ਉਹ (ਫ਼ਰਿਸ਼ਤੇ) ਇਸਨੂੰ ਲੈ ਕੇ ਉੱਪਰ (ਆਸਮਾਨ) ਦੀ ਤਰਫ਼ ਚੜਦੇ ਹਨ, ਪਰ ਉਹ ਨਹੀਂ ਲੰਘਦੇ, ਫਰਿਸ਼ਤਿਆਂ ਦੇ (ਕਿਸੇ ਵੀ) ਇੱਕ ਸਮੂਹ ਕੋਲੋਂ ਸਿਵਾਏ ਇਸਦੇ ਕਿ ਉਹ ਆਖਦੇ ਹਨ, ਕਿਸਦੀ ਹੈ, ਇਹ ਖ਼ਬੀਸ ਰੂਹ? (ਕਿਹੋ ਜਿਹੀ ਖ਼ਬੀਸ ਰੂਹ ਹੈ?) (ਕੌਣ ਹੈ ਇਹ ਖ਼ਬੀਸ ਰੂਹ?) ਜਿਸ ਦਾ ਉਹ ਜਵਾਬ ਦਿੰਦੇ ਹਨ, ਫਲਾਣ ਪੁੱਤਰ ਫਲਾਣ (ਦੀ ਰੂਹ), ਉਸਦੇ ਸਭ ਤੋਂ ਭੈੜੇ ਨਾਮਾਂ ਦੀ ਵਰਤੋਂ ਕਰਦੇ ਹੋਏ ਜਿਸ ਨਾਲ ਲੋਕ ਉਸਨੂੰ ਧਰਤੀ 'ਤੇ ਬੁਲਾਉਂਦੇ ਸਨ।

ਇੱਥੋਂ ਤੱਕ ਕਿ ਉਹ ਇਸਨੂੰ ਲੈ ਕੇ ਆਸਮਾਨ ਏ ਦੁਨੀਆ (ਅਰਥਾਤ ਪਹਿਲੇ ਆਸਮਾਨ) ਤੱਕ ਪਹੁੰਚਦੇ ਹਨ। ਉਹ ਇਸ ਨੂੰ ਉਸਦੇ ਲਈ ਖੋਲ੍ਹਣ ਦੀ ਮੰਗ ਕਰਦੇ ਹਨ ਪਰ ਇਹ ਉਸਦੇ ਲਈ ਨਹੀਂ ਖੋਲ੍ਹਿਆ ਜਾਂਦਾ।

ਫਿਰ ਅੱਲ੍ਹਾ ਦੇ ਰਸੂਲ (ﷺ) ਨੇ (ਕੁਰਆਨ ਦੀ) ਇਹ ਆਇਤ (7:40) ਪੜ੍ਹੀ,
(ਨਹੀਂ ਖੋਲ੍ਹੇ ਜਾਣਗੇ ਉਨ੍ਹਾਂ ਲਈ ਆਸਮਾਨ ਦੇ ਦਰਵਾਜ਼ੇ, ਅਤੇ ਨਾ ਹੀ ਦਾਖਲ ਹੋਣਗੇ ਉਹ ਜੰਨਤ ਵਿੱਚ, ਇੱਥੋਂ ਤੱਕ ਕਿ ਊਠ ਸੂਈ ਦੇ ਨੱਕੇ ਵਿੱਚੋਂ ਲੰਘ ਜਾਵੇ।)

ਫਿਰ ਅੱਲ੍ਹਾ ਸੁਬਹਾਨਾ ਵ ਤਾਅਲਾ ਫ਼ਰਮਾਉਂਦੇ ਹਨ, ਦਰਜ ਕਰ ਦਵੋ, ਇਸ ਦੀ ਕਿਤਾਬ (ਅਮਾਲ-ਨਾਮਾਂ), ਸਭ ਤੋਂ ਹੇਠਲੀ ਧਰਤੀ 'ਤੇ ਸਿੱਜੀਨ ਵਿੱਚ (ਕੁਰਆਨ 83:7)।
ਤਾਂ ਉਸਦੀ ਰੂਹ (ਤੀਬਰਤਾ ਨਾਲ) ਹੇਠਾਂ ਸੁੱਟ ਦਿੱਤੀ ਜਾਂਦੀ ਹੈ।
ਫਿਰ ਅੱਲ੍ਹਾ ਦੇ ਰਸੂਲ (ﷺ) ਨੇ (ਕੁਰਆਨ ਦੀ) ਇਹ ਆਇਤ (22:31) ਪੜ੍ਹੀ
(ਅਤੇ ਜਿਸ ਕਿਸੇ ਨੇ ਵੀ ਅੱਲ੍ਹਾ ਨਾਲ ਸ਼ਿਰਕ ਕੀਤਾ, ਤਾਂ ਉਹ ਇਸ ਤਰ੍ਹਾਂ ਹੈ, ਜਿਵੇਂ ਉਹ ਅਸਮਾਨ ਤੋਂ ਡਿੱਗਿਆ ਹੋਵੇ ਅਤੇ ਪੰਛੀਆਂ ਨੇ ਉਸ ਨੂੰ ਉਚਕ (ਫੜ੍ਹ) ਲਿਆ ਹੋਵੇ ਜਾਂ ਹਵਾਵਾਂ ਉਸ ਨੂੰ ਕਿਸੇ ਦੂਰ-ਦੁਰਾਡੇ ਸਥਾਨ ਤੇ ਲੈ ਗਈਆਂ ਹੋਣ।)

ਫਿਰ ਉਸਦੀ ਰੂਹ ਉਸਦੇ ਸਰੀਰ ਵਿੱਚ ਵਾਪਸ ਕਰ ਦਿੱਤੀ ਜਾਂਦੀ ਹੈ ਅਤੇ ਦੋ ਫ਼ਰਿਸ਼ਤੇ ਉਸ ਕੋਲ ਆਉਂਦੇ ਹਨ, ਫਿਰ ਉਸਨੂੰ ਬੈਠਾ ਕਰਦੇ ਹਨ, ਫਿਰ ਉਸਤੋਂ (ਪਹਿਲਾ ਸਵਾਲ) ਪੁੱਛਦੇ ਹਨ।
ਤੇਰਾ ਰੱਬ ਕੌਣ ਹੈ?
ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਹਾਏ! ਹਾਏ!, (ਸਦ ਅਫਸੋਸ) ਲਾ-ਅਦਰੀ (ਮੈਨੂੰ ਨਹੀਂ ਪਤਾ)।
ਫਿਰ ਉਹ (ਦੂਜਾ ਸਵਾਲ) ਪੁੱਛਦੇ ਹਨ।
ਤੇਰਾ ਦੀਨ ਕੀ ਹੈ?,
ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਹਾਏ! ਹਾਏ!, (ਸਦ ਅਫਸੋਸ) ਲਾ-ਅਦਰੀ (ਮੈਂ ਨਹੀਂ ਜਾਣਦਾ।)
ਫਿਰ ਉਹ ਉਸਨੂੰ (ਤੀਜਾ ਸਵਾਲ) ਪੁੱਛਦੇ ਹਨ।
ਇਹ ਆਦਮੀ ਕੌਣ ਹੈ ਜੋ ਤੁਹਾਡੇ ਵਿਚਕਾਰ ਭੇਜਿਆ ਗਿਆ ਸੀ?
ਤਾਂ ਉਹ (ਜਵਾਬ ਵਿੱਚ) ਆਖਦਾ ਹੈ, ਹਾਏ! ਹਾਏ!, (ਸਦ ਅਫਸੋਸ) ਲਾ-ਅਦਰੀ (ਮੈਂ ਨਹੀਂ ਜਾਣਦਾ।)

ਫਿਰ ਇੱਕ ਪੁਕਾਰਣ ਵਾਲਾ ਆਸਮਾਨ ਤੋਂ ਪੁਕਾਰਦਾ ਹੈ, ਬੰਦੇ ਨੇ ਝੂਠ ਬੋਲਿਆ। ਇਸ ਕਰਕੇ, ਇਸਦੇ ਲਈ ਇੱਕ ਜਹੰਨਮੀ ਬਿਸਤਰਾ (ਗਲੀਚਾ) ਵਿਛਾਓ ਅਤੇ ਇਸ ਲਈ ਜਹੰਨਮ ਦਾ ਇੱਕ ਦਰਵਾਜ਼ਾ ਖੋਲ੍ਹ ਦਿਓ। ਉਥੋਂ ਸੇਕ ਅਤੇ ਗਰਮ ਹਵਾ ਉਸ ਕੋਲ ਆਉਂਦੀਆਂ ਹਨ, ਅਤੇ ਉਸ ਦੀ ਕਬਰ, ਉਸਦੇ ਲਈ ਤੰਗ ਕਰ ਦਿੱਤੀ ਜਾਂਦੀ ਹੈ ਇੱਥੋਂ ਤੱਕ ਕਿ ਉਸਦੀ ਪਸਲੀਆਂ ਇੱਕ ਦੂਜੇ ਵਿੱਚ ਖੁਬ ਨਾ ਜਾਣ।
ਅਤੇ ਬਦਸੂਰਤ ਚਿਹਰੇ, ਬਦਸੂਰਤ ਕੱਪੜੇ ਅਤੇ ਬਹੁਤ ਬੁਰੀ (ਅਪਮਾਨਜਨਕ) ਗੰਧ ਵਾਲਾ ਇੱਕ ਆਦਮੀ ਉਸ ਕੋਲ ਆਉਂਦਾ ਹੈ ਅਤੇ ਆਖਦਾ ਹੈ, ਬਸ਼ਾਰਤ ਹਾਸਿਲ ਕਰ (ਗ਼ਮੀ ਪ੍ਰਾਪਤ ਕਰ) ਉਸਦੀ ਜੋ ਤੈਨੂੰ ਗ਼ਮਜ਼ਦਾ (ਨਾਰਾਜ਼,ਉਦਾਸ,ਦੁਖੀ) ਕਰੇ। ਕਿਉਂਕਿ ਇਹ ਤੇਰਾ ਉਹ ਦਿਨ ਹੈ ਜਿਸਦਾ ਤੇਰੇ ਨਾਲ ਵਾਅਦਾ ਕੀਤਾ ਜਾਂਦਾ ਸੀ। ਤਾਂ ਉਹ ਉਸਨੂੰ ਪੁੱਛਦਾ ਹੈ: ਤੂੰ ਕੌਣ ਹੈਂ? (ਕਿਉਂਕਿ) ਤੇਰਾ ਚਿਹਰਾ ਉਹ ਚਿਹਰਾ ਹੈ ਜੋ ਸ਼ਰ (ਬੁਰਾਈ) (ਦੁੱਖਦਈ ਖਬਰ) ਲਿਆਉਂਦਾ ਹੈ।
ਉਹ (ਜਵਾਬ ਵਿੱਚ) ਆਖਦਾ ਹੈ, ਮੈਂ ਤੇਰਾ ਅਮਲ ਏ ਖ਼ਬੀਸ (ਬੁਰਾ ਅਮਲ) ਹਾਂ।
ਫਿਰ ਉਹ ਆਖਦਾ ਹੈ, ਹੇ ਮੇਰੇ ਰੱਬ! ਕਿਆਮਤ ਕਾਇਮ ਨਾ ਕਰੀ।

ਇੱਕ ਹੋਰ ਰਵਾਇਤ ਵਿੱਚ ਵੀ ਇਸੇ ਤਰ੍ਹਾਂ ਹੈ, ਪਰ ਉਸ ਵਿੱਚ ਇਹ ਵਾਧਾ ਹੈ।

ਜਦੋਂ ਉਸਦੀ (ਅਰਥਾਤ ਮੋਮਿਨ ਦੀ) ਰੂਹ ਨਿੱਕਲਦੀ ਹੈ, ਤਾਂ ਆਕਾਸ਼ ਅਤੇ ਧਰਤੀ ਦੇ ਵਿਚਕਾਰ ਹਰ ਇੱਕ ਫ਼ਰਿਸ਼ਤਾ ਅਤੇ ਆਸਮਾਨ ਵਿੱਚ ਹਰ ਇੱਕ ਫ਼ਰਿਸ਼ਤਾ, ਉਸਦੇ ਲਈ ਦੁਆ ਕਰਦਾ ਹੈ। (ਰਹਿਮ ਦੀ ਮੰਗ ਕਰਦਾ ਹੈ) ਅਤੇ ਆਸਮਾਨ ਦੇ ਦਰਵਾਜ਼ੇ ਉਸ ਲਈ ਖੋਲ੍ਹ ਦਿੱਤੇ ਜਾਂਦੇ ਹਨ।
ਦਰਵਾਜ਼ੇ ਵਾਲਿਆਂ ਵਿੱਚੋਂ ਕੋਈ ਅਜਿਹਾ ਨਹੀਂ, ਸਿਵਾਏ ਇਸਦੇ ਕਿ ਉਹ ਅੱਲ੍ਹਾ ਅੱਗੇ ਬੇਨਤੀ ਕਰਦੇ ਹਨ ਕਿ ਉਸਦੀ ਰੂਹ ਨੂੰ ਉਹਨਾਂ ਦੀ ਤਰਫ਼ ਤੋਂ ਬੁਲੰਦ ਕੀਤਾ ਜਾਵੇ।
(ਅਰਥਾਤ ਹਰ ਦਰਵਾਜ਼ੇ ਵਾਲੇ ਅੱਲ੍ਹਾ ਅੱਗੇ ਬੇਨਤੀ ਕਰਦੇ ਹਨ ਕਿ ਉਸਦੀ ਰੂਹ ਨੂੰ ਉਹਨਾਂ ਦੀ ਤਰਫ਼ ਤੋਂ ਬੁਲੰਦ ਕੀਤਾ ਜਾਵੇ),

ਪਰ ਉਸਦੀ ਰੂਹ, ਅਰਥਾਤ, ਕਾਫਿਰ ਦੀ, ਨਾੜੀਆਂ ਦੇ ਨਾਲ ਬਾਹਰ ਖਿੱਚੀ ਜਾਂਦੀ ਹੈ।
ਫਿਰ ਆਕਾਸ਼ ਅਤੇ ਧਰਤੀ ਦੇ ਵਿਚਕਾਰ ਹਰ ਇੱਕ ਫ਼ਰਿਸ਼ਤਾ ਅਤੇ ਆਸਮਾਨ ਵਿੱਚ ਹਰ ਇੱਕ ਫ਼ਰਿਸ਼ਤਾ, ਉਸਦੇ ਲਈ ਬਦ-ਦੁਆ (ਲਾਅਨਤ) ਕਰਦਾ ਹੈ। ਅਤੇ ਆਸਮਾਨ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਹਨ।
ਦਰਵਾਜ਼ੇ ਵਾਲਿਆਂ ਵਿੱਚੋਂ ਕੋਈ ਅਜਿਹਾ ਨਹੀਂ, ਸਿਵਾਏ ਇਸਦੇ ਕਿ ਉਹ ਅੱਲ੍ਹਾ ਅੱਗੇ ਬੇਨਤੀ ਕਰਦੇ ਹਨ ਕਿ ਉਸਦੀ ਰੂਹ ਨੂੰ ਉਹਨਾਂ ਦੀ ਤਰਫ਼ ਤੋਂ ਬੁਲੰਦ ਨਾ ਕੀਤਾ ਜਾਵੇ।

[ਅਹਿਮਦ ਦੁਆਰਾ ਰਵਾਇਤ ਕੀਤੀ ਗਈ।
ਮਿਸ਼ਕਾਤ ਅਲ-ਮਸਾਬੀਹ 1630
ਸਹੀ (ਅਲ-ਅਲਬਾਨੀ)]

ਇਸ ਰਵਾਇਤ ਦੇ ਮੁਤੱਲਿਕ ਸੁਨਨ ਅਬੂ ਦਾਊਦ 4753 ਵਿਚਲੇ ਇਜ਼ਾਫ਼ੇ
ਜਰੀਰ ਦੀ ਰਵਾਇਤ ਵਿੱਚ ਇਹ ਇਜ਼ਾਫ਼ਾ ਹੈ,
ਜਦੋਂ ਉਹ (ਅਰਥਾਤ ਲੋਕ ਜਦੋਂ ਮੁਰਦੇ ਨੂੰ ਦਫ਼ਨਾ ਕੇ) ਵਾਪਸ ਜਾਂਦੇ ਹਨ ਤਾਂ ਉਹ ਉਨ੍ਹਾਂ ਦੀਆਂ ਜੁੱਤੀਆਂ ਦੀ ਆਵਾਜ਼ ਸੁਣਦਾ ਹੈ, ਅਤੇ ਉਸ ਸਮੇਂ ਉਸ ਨੂੰ ਪੁੱਛਿਆ ਜਾਂਦਾ ਹੈ,
ਤੇਰਾ ਰੱਬ ਕੌਣ ਹੈ? ਅਤੇ ਤੇਰਾ ਦੀਨ ਕੀ ਹੈ? ਅਤੇ ਤੇਰਾ ਨਬੀ ਕੌਣ ਹੈ?
(ਅਤੇ ਜਦੋਂ ਉਹ ਸਾਰੇ ਸਵਾਲਾਂ ਦੇ ਜਵਾਬ ਦੇ ਦਿੰਦਾ ਹੈ ਜਿਵੇਂ ਪਹਿਲੀ ਰਵਾਇਤ ਵਿੱਚ ਗੁਜ਼ਰ ਚੁੱਕਿਆ ਹੈ ਤਾਂ)
ਜਰੀਰ ਦੀ ਰਵਾਇਤ ਵਿੱਚ ਇਹ ਇਜ਼ਾਫ਼ਾ ਹੈ ਕਿ
ਅੱਲ੍ਹਾ ਤਾਅਲਾ ਦੇ ਇਸ ਫਰਮਾਨ (14:27) ਤੋਂ ਇਹੀ ਮੁਰਾਦ ਹੈ।
ਅੱਲ੍ਹਾ ਸਾਬਿਤ ਏ ਕਦਮ (ਸਥਿਰ, ਦ੍ਰਿੜ੍ਹ, ਮਜ਼ਬੂਤ) ਰੱਖੇਗਾ, ਉਹਨਾਂ ਨੂੰ ਜੋ ਇਮਾਨ ਲਿਆਏ, ਦ੍ਰਿੜ੍ਹ ਕੌਲ (ਅਰਥਾਤ ਕਲਮਾ ਏ ਤੌਹੀਦ (ਲਾ ਇਲਾਹਾ ਇੱਲ-ਲੱਲ-ਲਾਹ ਮੁਹੰਮਦੁਰ-ਰਸੂਲ

ਅੱਲ੍ਹਾ) ਨਾਲ, (ਉਹਨਾਂ ਦੀ) ਦੁਨਿਆਵੀ ਜ਼ਿੰਦਗੀ ਵਿੱਚ (ਭਾਵ ਉਹ ਇਕੱਲੇ ਅੱਲ੍ਹਾ ਦੀ ਹੀ ਇਬਾਦਤ ਕਰਦੇ ਰਹਿਣਗੇ ਅਤੇ ਕਿਸੇ ਹੋਰ ਨੂੰ ਸ਼ਰੀਕ ਨਹੀਂ ਕਰਨਗੇ) ਅਤੇ ਆਖਰਤ ਵਿੱਚ (ਭਾਵ ਜਦੋਂ ਮੌਤ ਤੋਂ ਬਾਅਦ ਫਰਿਸ਼ਤੀਆਂ ਦੁਆਰਾ ਉਨ੍ਹਾਂ ਦੀਆਂ ਕਬਰਾਂ ਵਿੱਚ ਸਵਾਲ ਕੀਤੇ ਜਾਣਗੇ।) (14:27)

(ਦੁਸ਼ਟ ਰੂਹ ਦੇ ਮਾਮਲੇ ਵਿੱਚ)
ਜਰੀਰ ਦੀ ਰਵਾਇਤ ਵਿੱਚ ਇਹ ਇਜ਼ਾਫ਼ਾ ਹੈ ਕਿ
ਫ਼ੇਰ ਉਸ ਉੱਪਰ ਇੱਕ ਅੰਨ੍ਹਾ-ਗੂੰਗਾ ਨਿਯੁਕਤ ਕਰ ਦਿੱਤਾ ਜਾਂਦਾ ਹੈ। ਜਿਸ ਕੋਲ ਲੋਹੇ ਦਾ ਇੱਕ ਹਥੌੜਾ ਹੁੰਦਾ ਹੈ। ਜੇਕਰ ਇਹ ਇੱਕ ਪਹਾੜ ਤੇ ਮਾਰਿਆ ਜਾਵੇ, ਤਾਂ ਉਹ ਮਿੱਟੀ ਹੋ ਜਾਵੇ। ਫ਼ਰਮਾਇਆ, ਫਿਰ ਉਹ ਉਸਨੂੰ (ਇਸ ਹਥੌੜੇ ਨਾਲ) ਇੱਕ ਸੱਟ ਮਾਰਦਾ ਹੈ, ਜੋ ਦੋ (ਅਰਥਾਤ ਜਿੰਨਾਂ ਅਤੇ ਇਨਸਾਨਾਂ) ਨੂੰ ਛੱਡ ਕੇ ਪੂਰਬ ਅਤੇ ਪੱਛਮ ਦੇ ਵਿਚਕਾਰ (ਸਭ ਨੂੰ) ਸੁਣਾਈ ਦਿੰਦਾ ਹੈ। ਫ਼ਰਮਾਇਆ, ਫਿਰ ਉਸ ਵਿੱਚ ਰੂਹ ਮੁੜ ਬਹਾਲ ਕਰ ਦਿੱਤੀ ਜਾਂਦੀ ਹੈ।
ਸੁਨਨ ਅਬੂ ਦਾਊਦ 4753 (ਸਹੀ, ਅਲਬਾਨੀ)

[ਹੇ ਇਨਸਾਨ ਅੱਜ ਤੇਰੇ ਕੋਲ ਮੌਕਾ ਹੈ ਅੱਲ੍ਹਾ ਦੀ ਕਿਤਾਬ ਕੁਰਆਨ ਅਤੇ ਅੱਲ੍ਹਾ ਦੇ ਰਸੂਲ ਮੁਹੰਮਦ (ﷺ) ਦੇ ਫਰਮਾਨਾਂ ਉੱਪਰ ਗ਼ੌਰ ਅਤੇ ਫ਼ਿਕਰ ਕਰਨ ਦਾ ਅਤੇ ਇਹਨਾਂ ਨੂੰ ਸੱਚਾ ਜਾਣਦੇ ਹੋਏ, ਇਹਨਾਂ ਉੱਪਰ ਅਮਲ ਕਰਨ ਦਾ। ਵਰਨਾ ਆਖਰਤ ਵਿੱਚ ਤੇਰੀ ਹਾਲਤ ਅਜਿਹੀ ਹੋ ਜਾਵੇਗੀ, ਜਿਵੇਂ ਕੁਰਆਨ ਦੀਆਂ ਇਹ ਦੋ ਆਇਤਾਂ ਬਿਆਨ ਕਰਦੀਆਂ ਹਨ।

1. ਅਤੇ ਦਵੱਲਿਆ ਜਾਵੇਗਾ, ਉਨ੍ਹਾਂ ਨੂੰ ਸਮੂਹਾਂ ਵਿੱਚ ਜਹੰਨਮ ਵੱਲ, ਜਿਨ੍ਹਾਂ ਨੇ ਕੁਫ਼ਰ (ਇਨਕਾਰ) ਕੀਤਾ, ਇੱਥੋਂ ਤੱਕ ਕਿ ਜਦੋਂ ਉਹ ਪਹੁੰਚ ਜਾਣਗੇ (ਜਹੰਨਮ ਅੱਗੇ), (ਤਾਂ) ਇਸਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣਗੇ। ਅਤੇ ਆਖਣਗੇ, (ਜਹੰਨਮ ਦੇ) ਰਖਵਾਲੇ (ਦਰੋਗ਼ੇ), ਉਨ੍ਹਾਂ ਨੂੰ, ਕੀ ਨਹੀਂ ਆਏ ਤੁਹਾਡੇ ਕੋਲ ਰਸੂਲ, (ਜੋ) ਤੁਹਾਡੇ (ਹੀ) ਵਿੱਚੋਂ (ਸਨ), (ਜੋ) ਪੜ੍ਹ ਕੇ ਸੁਣਾਉਂਦੇ ਸਨ ਤੁਹਾਨੂੰ ਆਇਤਾਂ ਤੁਹਾਡੇ ਰੱਬ ਦੀਆਂ ਅਤੇ ਡਰਾਉਂਦੇ (ਅਤੇ ਚੇਤਾਵਨੀ) ਦਿੰਦੇ ਸਨ ਤੁਹਾਨੂੰ, ਤੁਹਾਡੇ ਇਸ ਦਿਨ ਦੀ ਮੁਲਾਕਾਤ ਤੋਂ?
ਉਹ ਕਹਿਣਗੇ, ਹਾਂ!
ਪਰ ਸੱਚਮੁੱਚ! ਸਜ਼ਾ ਦਾ ਸ਼ਬਦ [ਫ਼ਰਮਾਨ] ਕਾਫ਼ਰਾਂ 'ਤੇ ਲਾਗੂ ਹੋ ਗਿਆ ਹੈ
(ਸਜ਼ਾ ਦਾ ਬਚਨ ਇਨਕਾਰ ਕਰਨ ਵਾਲਿਆਂ ਵਿਰੁੱਧ ਸੱਚ ਸਾਬਤ ਹੋਇਆ)
(ਤਸੀਹੇ ਦਾ ਬਚਨ ਅਵਿਸ਼ਵਾਸੀਆਂ ਦੇ ਵਿਰੁੱਧ ਜਾਇਜ਼ ਠਹਿਰਾਇਆ ਗਿਆ)

(ਉਨ੍ਹਾਂ ਨੂੰ) ਕਿਹਾ ਜਾਵੇਗਾ, ਦਾਖਲ ਹੋ ਜਾਵੋ, ਜਹੰਨਮ ਦੇ ਦਰਵਾਜ਼ਿਆਂ ਵਿੱਚ, ਉੱਥੇ ਸਦਾ ਰਹਿਣ ਲਈ। ਅਤੇ (ਸੱਚਮੁੱਚ) ਹੰਕਾਰੀਆਂ ਦਾ ਨਿਵਾਸ (ਘਰ) ਕਿੰਨਾ ਭੈੜਾ ਹੈ!
(ਅਲ-ਕੁਰਆਨ 39:71-72)

ਅਸਲ ਘਮੰਡੀ (ਹੰਕਾਰੀ) ਉਹ ਹੈ ਜੋ ਸੱਚ (ਅਰਥਾਤ ਅੱਲ੍ਹਾ ਅਤੇ ਉਸਦੇ ਰਸੂਲ ਦੇ ਫਰਮਾਨ) ਦਾ ਇਨਕਾਰ ਕਰਦਾ ਹੈ (ਦੇਖੋ ਸਹੀ ਮੁਸਲਿਮ 91)

2. ਅਤੇ ਉਹ (ਜਹੰਨਮੀ) ਪੁਕਾਰਣਗੇ, ਹੇ ਮਲਿਕ (ਜਹੰਨਮ ਦੇ ਰਾਖੇ)! ਤੇਰਾ ਰੱਬ ਸਾਡਾ ਅੰਤ ਕਰ ਦੇਵੇ। ਉਹ ਕਹੇਗਾ, ਬੇਸ਼ੱਕ, ਤੁਸੀਂ (ਸਦਾ ਲਈ ਇੱਥੇ ਹੀ) ਠਹਿਰ ਰਹੇ ਹੋ।
(ਅਲ-ਕੁਰਆਨ 43:77)

ਮੈਂ ਅੱਲ੍ਹਾ, ਅਲ-ਅਹਦ, ਅਲ-ਹਈ, ਅਲ-ਕੱਯੂਮ ਅੱਗੇ ਦੁਆ ਕਰਦਾ/ਕਰਦੀ ਹਾਂ, ਕਿ
ਹੇ ਮੇਰੇ, ਅਰ-ਰਫ਼ੀਕ, ਅਲ-ਅਫ਼ੁਵੁ, ਅਲ-ਗਫ਼ੂਰ, ਰੱਬ ਮੇਰੇ ਛੋਟੇ-ਵੱਡੇ, ਅਗਲੇ-ਪਿਛਲੇ, ਸਾਰੇ ਗੁਨਾਹਾਂ ਨੂੰ ਮਾਫ਼ ਫ਼ਰਮਾ।

ਹੇ ਮੇਰੇ, ਅਲ-ਕਾਦਿਰ, ਅਦ-ਦੱਯਾਨ, ਅਲ-ਅਜ਼ੀਜ਼, ਰੱਬ ਮੇਰੇ ਅਮਾਲ-ਨਾਮੇ ਵਿੱਚੋਂ ਇਹਨਾਂ ਸਾਰੇ ਗੁਨਾਹਾਂ ਨੂੰ ਮਿਟਾ ਕੇ ਇਹਨਾਂ ਨੂੰ ਨੇਕੀਆਂ ਵਿੱਚ ਤਬਦੀਲ ਕਰਦੇ।
ਹੇ ਮੇਰੇ ਅਲ-ਜੱਬਾਰ, ਅਲ-ਕੱਹਾਰ, ਅਲ-ਅਲੀਮ ਰੱਬ ਤੂੰ ਜੋ ਚਾਹੇ ਮਿਟਾ ਦੇਵੇਂ ਅਤੇ ਜੋ ਚਾਹੇ ਲਿਖ ਦੇਵੇਂ।

ਹੇ ਮੇਰੇ ਅਸ-ਸਲਾਮ, ਅਲ-ਮੁਅਮਿਨ, ਅਲ-ਮੁਹੈਮਿਨ ਰੱਬ ਮੈਨੂੰ ਦੁਨੀਆ ਅਤੇ ਆਖਰਤ ਵਿੱਚ ਕਲਮਾਂ ਏ ਤੌਹੀਦ ਉੱਪਰ ਸਥਿਰ ਰੱਖੀਂ, ਕੁਫ਼ਰ, ਸ਼ਿਰਕ ਅਤੇ ਬਿਦਾਅਤਾਂ ਤੋਂ ਬਚ ਕੇ ਰੱਖੀਂ।

ਹੇ ਮੇਰੇ ਅਲ-ਵੱਹਾਬ, ਅਲ-ਜੱਵਾਦ, ਅਲ-ਮੰਨਾਂਨ ਰੱਬ ਦੁਨੀਆ ਅਤੇ ਆਖਰਤ ਦੀਆਂ ਭਲਾਈਆਂ ਅਤਾ ਫ਼ਰਮਾ, ਮੈਂ ਤੇਰੀ ਤਰਫ਼ ਤੋਂ ਨਾਜ਼ਿਲ ਕਰਦਾ ਹਰ ਖ਼ੈਰ ਦਾ ਫ਼ਕੀਰ ਹਾਂ, ਅਤੇ ਹਰ ਤਰ੍ਹਾਂ ਦੀ ਸ਼ਰ ਤੋਂ ਤੇਰੀ ਪਨਾਹ ਦਾ ਤਲਬਗ਼ਾਰ ਹਾਂ।

ਹੇ ਮੇਰੇ ਅਲ-ਮੁਹਸਿਨ, ਅਲ-ਫ਼ੱਤਾਹ, ਅਲ-ਗ਼ਨੀ, ਰੱਬ ਕਬਰ ਅਤੇ ਜਹੰਨਮ ਦੇ ਅਜ਼ਾਬ ਤੋਂ ਬਚਾ ਲਵੀਂ ਅਤੇ ਜੰਨਤ ਦਾ ਸਭ ਤੋਂ ਬੁਲੰਦ ਦਰਜਾ ਅਤਾ ਫ਼ਰਮਾ।
ਆਮੀਨ]

[7. ਜੋ ਕੁਝ ਉਹ ਮਾੜੇ ਅਮਲਾਂ ਦੀ ਕਮਾਈ ਕਰਦੇ ਸਨ, ਉਸ ਨੇ ਉਹਨਾਂ ਦੇ ਦਿਲਾਂ ਉੱਤੇ ਦਾਗ ਲਗਾ ਦਿੱਤਾ ਹੈ, ਜੋ ਉਹਨਾਂ ਨੂੰ ਸੱਚ ਨੂੰ ਪਹਿਚਾਣਨ ਅਤੇ ਉਸ ਦੀ ਇੱਛਾ ਕਰਨ ਤੋਂ ਰੋਕਦਾ ਹੈ।

[ਇਸ ਆਇਤ ਦੀ ਵਿਆਖਿਆ ਹਦੀਸ ਵਿੱਚ ਇਸ ਪ੍ਰਕਾਰ ਹੈ।
ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ, ਬੇਸ਼ੱਕ, ਜਦੋਂ ਕੋਈ ਇਨਸਾਨ ਗੁਨਾਹ ਕਰਦਾ ਹੈ, ਤਾਂ ਉਸਦੇ ਦਿਲ 'ਤੇ ਇੱਕ ਕਾਲਾ ਨੁਕਤਾ (ਬਿੰਦੂ, ਧੱਬਾ) ਲੱਗ ਜਾਂਦਾ ਹੈ, (ਪਰ) ਜਦੋਂ ਉਹ ਇਸ ਤੋਂ ਪਰਹੇਜ਼ ਕਰਦਾ ਹੈ, ਇਸਤਿਗ਼ਫ਼ਾਰ ਕਰਦਾ ਹੈ (ਮਾਫ਼ੀ ਮੰਗਦਾ ਹੈ) ਅਤੇ ਤੋਬਾ ਕਰਦਾ ਹੈ, ਤਾਂ ਉਸਦਾ ਦਿਲ (ਇਸ ਨੁਕਤੇ ਤੋਂ) ਸਾਫ਼ ਹੋ ਜਾਂਦਾ ਹੈ।
ਪਰ ਜੇ ਉਹ (ਗੁਨਾਹਾਂ ਵੱਲ) ਵਾਪਸ ਆਉਂਦਾ ਹੈ, ਤਾਂ ਇਹ (ਕਾਲਾ ਨੁਕਤਾ) ਹੋਰ ਜਿਆਦਾ ਫੈਲਦਾ ਹੈ ਅਤੇ ਉਦੋਂ ਤੱਕ ਵਧਦਾ ਹੈ ਜਦੋਂ ਤੱਕ ਕਿ ਇਹ ਉਸਦੇ ਪੂਰੇ ਦਿਲ ਨੂੰ ਢੱਕ ਨਹੀਂ ਲੈਂਦਾ।
ਅਤੇ ਇਹ (ਹੀ) ਉਹ 'ਰਾਨ' ਹੈ ਜਿਸਦਾ ਅੱਲ੍ਹਾ ਤਾਅਲਾ ਨੇ (ਇਸ ਆਇਤ ਵਿੱਚ) ਜ਼ਿਕਰ ਕੀਤਾ ਹੈ, ਹਰਗ਼ਿਜ਼ ਨਹੀਂ! ਸਗੋਂ ਰਾਨ ਹੈ, ਉਹਨਾਂ ਦੇ ਦਿਲਾਂ ਉੱਤੇ, ਜੋ ਉਹ ਕਮਾਉਂਦੇ ਸਨ।
ਇਮਾਮ ਤਿਰਮਿਜ਼ੀ ਫ਼ਰਮਾਉਂਦੇ ਹਨ: ਇਹ ਹਦੀਸ ਹਸਨ ਸਹੀ ਹੈ।
ਹਸਨ (ਦਾਰੁਸਲਾਮ)
ਤਿਰਮਿਜ਼ੀ 3334

ਸੋ, ਅਸਲ ਗੱਲ ਇਹ ਨਹੀਂ ਹੈ ਕਿ ਅੱਲ੍ਹਾ ਤਾਅਲਾ ਦੀ ਤਰਫ਼ ਤੋਂ ਨਾਜ਼ਿਲ ਕਰਦਾ ਆਇਤਾਂ ਵਿੱਚ ਕੋਈ ਸੰਦੇਹ ਹੈ ਜਾਂ ਉਨ੍ਹਾਂ ਵਿੱਚ ਪ੍ਰਭਾਵ ਦੀ ਸ਼ਕਤੀ ਦੀ ਕੋਈ ਕਮੀ ਹੈ, ਸਗੋਂ ਅਸਲ ਮੁੱਦਾ ਤਾਂ ਇਹ ਹੈ ਕਿ ਉਨ੍ਹਾਂ ਦੇ ਦਿਲ ਗੁਨਾਹ ਕਰ-ਕਰ ਕੇ ਇਸ ਹੱਦ ਤੱਕ ਵਿਗੜ ਅਤੇ ਜੰਗਾਲ ਹੋ ਗਏ ਹਨ ਕਿ ਉਨ੍ਹਾਂ ਵਿੱਚ ਸਹੀ ਅਤੇ ਗਲਤ ਦਾ ਨਿਰਣਾ ਕਰਨ ਲਈ ਕੋਈ ਸੂਝ-ਬੂਝ ਅਤੇ ਤਮੀਜ਼ ਹੀ ਨਹੀਂ ਬਚੀ। ਇਹ ਗੁਨਾਹਾਂ ਦੀ ਕਾਲਖ ਹੈ ਜੋ ਲਗਾਤਾਰ ਗੁਨਾਹ ਕਰਨ ਕਰਕੇ ਦਿਲਾਂ ਨੂੰ ਢੱਕ ਲੈਂਦੀ ਹੈ।

ਇਹ ਕੁਰਆਨ ਕਹਾਣੀਆਂ ਨਹੀਂ ਹਨ, ਜਿਵੇਂ ਕਿ ਕਾਫ਼ਰ ਕਹਿੰਦੇ ਹਨ ਅਤੇ ਸਮਝਦੇ ਹਨ। ਇਸ ਦੀ ਬਜਾਏ, ਇਹ ਅੱਲ੍ਹਾ ਦਾ ਕਲਾਮ ਅਤੇ ਉਸ ਦੀ ਵਹੀ ਹੈ ਜੋ ਉਸ ਦੇ ਰਸੂਲ ਦੇ ਦਿਲ ਉੱਪਰ ਜਿਬਰਾਈਲ ਅਮੀਨ ਦੁਆਰਾ ਅੱਲ੍ਹਾ ਦੀ ਤਰਫ਼ ਤੋਂ ਨਾਜ਼ਿਲ ਕੀਤੀ ਗਈ ਹੈ।

ਕੁਰਆਨ ਵਿੱਚ ਅਜਿਹੇ ਲੋਕਾਂ ਦਾ ਹਾਲ ਬਾਖੂਬੀ ਜਿਕਰ ਹੋਇਆ ਹੈ, ਕਿ ਅਗਰ ਕੁਰਆਨ ਵਿਚ ਕੋਈ ਨਵੀਂ ਗੱਲ ਦਾ ਜ਼ਿਕਰ ਮਿਲੇ, ਤਾਂ ਕਹਿਣਗੇ:
ਅਸੀਂ ਆਪਣੇ ਪੁਰਾਣੇ ਪੁਰਖਿਆਂ ਵਿੱਚ ਇਸ ਬਾਰੇ ਕਦੇ ਨਹੀਂ ਸੁਣਿਆ (28:36)

ਅਤੇ ਅਗਰ ਕੋਈ ਗੱਲ ਪੁਰਾਣੀਆਂ ਕਿਤਾਬਾਂ ਵਿੱਚ ਵੀ ਮੌਜੂਦ ਹੋਵੇ ਤਾਂ ਕਹਿਣਗੇ:
ਇਹ ਤਾਂ ਉੱਥੋਂ ਚੋਰੀ ਕੀਤਾ ਗਿਆ ਹੈ ਜਾਂ ਇਹ ਤਾਂ ਅਤੀਤ ਦੀਆਂ ਕਹਾਣੀਆਂ ਹਨ।

[8. ਆਖਰਤ ਵਿੱਚ ਅੱਲ੍ਹਾ ਤਾਅਲਾ ਦਾ ਦੀਦਾਰ ਇੱਕ ਬਹੁਤ ਹੀ ਅਹਿਮ ਅਕੀਦਾ ਹੈ, ਸਗੋਂ ਅਹਿਲੇ ਸੁੰਨਤ ਅਤੇ ਅਹਿਲੇ ਬਿਦਾਅਤ ਦੇ ਦਰਮਿਆਨ ਫ਼ਰਕ ਦਰਸਾਉਣ ਵਾਲੇ ਕੁਝ ਅਹਿਮ ਮੁੱਦਿਆਂ ਵਿੱਚੋਂ ਇੱਕ ਹੈ। ਇਸ ਉੱਮਤ ਦੇ ਇਤਿਹਾਸ ਵਿੱਚ ਬਹੁਤ ਸਾਰੇ ਬਿਦਾਅਤੀ ਫ਼ਿਰਕੇ ਆਏ ਜਿਹਨਾਂ ਨੇ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਦਾ ਜਾਂ ਤਾਂ ਇਨਕਾਰ ਕੀਤਾ (ਤਾਤੀਲ) ਜਾਂ ਸਲਫ਼ ਏ ਸਾਲੀਹੀਨ ਦੇ ਤਰੀਕੇ ਤੋਂ ਹਟ ਕੇ ਇਹਨਾਂ ਸਿਫ਼ਾਤਾਂ ਦੀ ਗਲਤ ਵਿਆਖਿਆ ਕੀਤੀ ਅਤੇ ਉਹਨਾਂ ਦੇ ਮਾਅਨਿਆਂ ਨੂੰ ਬਦਲ ਦਿੱਤਾ (ਤਾਵੀਲ, ਤਹਰੀਫ਼)। ਅਤੇ ਗੁੰਮਰਾਹੀ ਦੀਆਂ ਹਨੇਰ ਵਾਦੀਆਂ ਵਿੱਚ ਸਦਾ ਭਟਕਣ ਲਈ ਜਾ ਗਿਰੇ।
ਸਗੋਂ, ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਅੱਜ ਕੱਲ੍ਹ ਅਕਸਰ ਇਹ ਬਿਦਾਅਤੀ ਇੱਕ ਤਰਫ਼ ਤਾਂ ਜਹਮੀ, ਅਸ਼ਅਰੀ ਜਾਂ ਮਤੁਰਿਦੀ ਅਕੀਦਿਆਂ ਦੇ ਹਾਮਿਲ ਹੁੰਦੇ ਹੋਏ ਕੁਰਆਨ ਅਤੇ ਹਦੀਸ ਵਿੱਚ ਮੌਜੂਦ ਅੱਲ੍ਹਾ ਤਾਅਲਾ ਦੀਆਂ ਸਿਫ਼ਾਤਾਂ ਦੀ ਗਲਤ ਤਾਵੀਲ ਅਤੇ ਤਹਰੀਫ਼ ਕਰਦੇ ਹਨ ਇਹ ਆਖਦੇ ਹੋਏ ਕਿ ਇਹਨਾਂ ਸਿਫ਼ਾਤਾਂ ਨੂੰ ਮੰਨ ਲੈਣ ਨਾਲ ਤਸ਼ਬੀਹ ਲਾਜਿਮ ਆਉਂਦੀ ਹੈ ਅਤੇ ਦੂਸਰੀ ਤਰਫ਼ ਸੂਫੀਅਤ ਦਾ ਲਿਬਾਦਾ ਔੜ ਕੇ ਵਹਦਾਤੁਲ ਵੁਜੂਦ ਅਤੇ ਹੁਲੂਲ ਵਰਗੇ ਗੰਦੇ ਅਕੀਦਿਆਂ ਦੇ ਨਾਲ ਅੱਲ੍ਹਾ ਤਾਅਲਾ ਨੂੰ ਹਰ ਜਗ੍ਹਾ ਅਤੇ ਹਰ ਸ਼ੈਅ ਵਿੱਚ ਮੌਜੂਦ ਅਤੇ ਹਰ ਇੱਕ ਜਾਂ ਕਿਸੇ ਖਾਸ ਵਿੱਚ ਹੁਲੂਲ ਹੋ ਜਾਣ ਦੀ ਕੁਫ਼ਰੀਆ ਧਾਰਨਾ ਦੇ ਵਾਰਿਸ ਬਣੇ ਬੈਠੇ ਹਨ।
ਆਖਰਤ ਵਿੱਚ ਦੀਦਾਰ ਏ ਇਲਾਹੀ ਦਾ ਇਨਕਾਰ ਕਰਨ ਵਾਲੇ ਇਹ ਭ੍ਰਿਸ਼ਟ ਬੁੱਧੀ ਲੋਕ, ਦੁਨੀਆਂ ਵਿੱਚ ਆਪਣੇ ਪੀਰਾਂ ਦੁਆਰਾ ਅੱਲ੍ਹਾ ਤਾਅਲਾ ਨੂੰ ਜਾਗਦੇ-ਸੌਂਦੇ, ਇੱਕ ਦੋ ਵਾਰ ਨਹੀਂ ਬਲਕਿ ਸੌ-ਸੌ ਵਾਰ ਦੇਖਣ ਜਾਂ ਉਹਨਾਂ ਪੀਰਾਂ ਦੇ ਖੁਦ ਅੱਲ੍ਹਾ ਬਣ ਜਾਣ ਦੇ ਦਾਅਵੇ-ਦਾਰ ਵੀ ਹਨ।
ਸੱਚਮੁੱਚ ਜੋ ਇਨਸਾਨ ਸਲਫ਼ ਦੀ ਪੈਰਵੀ ਨੂੰ ਛੱਡ ਦਿੰਦਾ ਹੈ ਤਾਂ ਉਸਦੀ ਅਕਲ ਅਤੇ ਉਸਦਾ ਦੀਨ ਉਸਤੋਂ ਖੁੱਸ ਜਾਂਦੇ ਹਨ।
ਅਹਿਲੇ ਸੁੰਨਤ ਅਸਹਾਬੁਲ ਹਦੀਸ ਦੇ ਬਹੁਤ ਸਾਰੇ ਇਮਾਮ ਇਹਨਾਂ ਬਿਦਾਅਤੀ ਫ਼ਿਰਕਿਆਂ ਦੇ ਖਿਲਾਫ ਕਮਰ ਅਤੇ ਕਲਮਬੰਧ ਹੋਏ, ਅਤੇ ਇਹਨਾਂ ਦੀਆਂ ਕੁਰਆਨ-ਹਦੀਸ ਅਤੇ ਸਲਫ਼ ਦੇ ਮਨਹਜ ਦੇ ਖਿਲਾਫ ਨਵੀਆਂ ਈਜਾਦ ਕੀਤੀਆਂ ਬਿਦਾਅਤਾਂ ਅਤੇ ਧਾਰਨਾਵਾਂ ਦੇ ਮੂੰਹ ਤੋੜ ਜਵਾਬ ਦਿੱਤੇ।

ਨਬੀ (ﷺ) ਨੇ ਫ਼ਰਮਾਇਆ, ਕਿ ਯਕੀਨਨ ਤੁਸੀਂ ਆਪਣੇ ਰੱਬ ਨੂੰ ਇਸ ਤਰ੍ਹਾਂ ਵੇਖੋਗੇ, ਜਿਵੇਂ ਕਿ ਤੁਸੀਂ ਚੌਦਵੀਂ ਰਾਤ ਦੇ ਚੰਦ ਨੂੰ ਦੇਖਦੇ ਹੋ (ਜਿਵੇਂ ਕਿ ਤੁਸੀਂ ਚੰਦਰ ਮਹੀਨੇ ਦੀ 14 ਤਰੀਕ ਨੂੰ ਪੂਰਾ ਚੰਦ ਦੇਖ ਸਕਦੇ ਹੋ)
[ਅਤ ਤੌਹੀਦ ਇਬਨੇ ਖੁਜ਼ੈਮਾਂ
ਅਸ਼ ਸ਼ਰੀਆ ਅੱਜੂਰੀ
ਸਹੀ ਬੁਖਾਰੀ 554
ਸਹੀ ਮੁਸਲਿਮ 633]

ਇਸ ਬਾਰੇ ਹਦੀਸਾਂ ਤਵਾਤੁਰ ਤੱਕ ਪਹੁੰਚੀਆਂ ਹੋਈਆਂ ਹਨ,
[ਅੱਲ੍ਹਾ ਤਾਅਲਾ ਦੇ ਦੀਦਾਰ ਬਾਰੇ ਇਮਾਮ ਦਾਰਾਕੁਤਨੀ ਨੇ 20 ਤੋਂ ਜਿਆਦਾ ਹਦੀਸਾਂ ਨਕਲ ਕੀਤੀਆਂ ਹਨ, ਅਤੇ ਇਬਨੇ ਕੱਯਿਮ ਨੇ 30 ਦੇ ਕਰੀਬ ਹਦੀਸਾਂ ਨੂੰ ਜਮਾਂ ਕੀਤਾ ਹੈ, ਇਮਾਮ ਦਾਰਾਕੁਤਨੀ ਨੇ ਇਮਾਮ ਇਬਨੇ ਮਈਨ ਤੋਂ ਰਵਾਇਤ ਕੀਤਾ ਹੈ ਕਿ ਉਹਨਾਂ ਨੇ ਕਿਹਾ ਕਿ ਮੇਰੇ ਕੋਲ ਅੱਲ੍ਹਾ ਤਾਅਲਾ ਦੇ ਦੀਦਾਰ ਬਾਰੇ, 70 ਸਹੀ ਹਦੀਸਾਂ ਹਨ (ਫ਼ਤਹੁਲਬਾਰੀ 13/536)
ਅਤੇ ਇਸ ਬਾਰੇ ਕੁਰਆਨ ਦੀ ਇਹ ਆਇਤ
ਉਸ ਦਿਨ ਕੁਝ ਚਿਹਰੇ ਨਾਦਿਰਾਹ (ਤਰੋ-ਤਾਜ਼ਾ, ਚਮਕਦਾਰ) ਹੋਣਗੇ।
ਆਪਣੇ ਰੱਬ (ਅੱਲ੍ਹਾ) ਦੀ ਤਰਫ ਦੇਖਣ ਵਾਲੇ (75:22-23)
ਸਪਸ਼ਟ ਅਤੇ ਨਿਸ਼ਚਿਤ ਦਲੀਲ ਹੈ।

ਸਲਫ਼-ਏ-ਸਾਲੀਹੀਨ ਅਤੇ ਮੁਜਤਾਹਿਦ ਇਮਾਮਾਂ ਦਾ ਇਸ ਉੱਤੇ ਇੱਜਮਾ (ਸਹਿਮਤੀ) ਹੈ।
ਇਸ ਮਾਮਲੇ ਬਾਰੇ ਜਿਆਦਾ ਜਾਣਕਾਰੀ ਲਈ ਪੜ੍ਹੋ
ਅਕੀਦਾ ਏ ਸਲਫ਼ ਵ ਅਸਹਾਬੁਲ ਹਦੀਸ
ਰਿਸਾਲਾ ਨਿਜਾਤੀਆ ਪ 58-60,
ਉਸੂਲ ਅਸ ਸੁੰਨਾਹ ਲਿਲ ਹੁਮੈਦੀ ਪ 66-67]

ਹਕੀਕਤ ਇਹ ਹੈ ਕਿ ਆਖਰਤ ਦੀਆਂ ਨੇਅਮਤਾਂ ਵਿੱਚੋਂ ਸਭ ਤੋਂ ਵੱਡੀ ਨੇਅਮਤ ਦੀਦਾਰ ਏ ਇਲਾਹੀ ਹੀ ਹੈ, ਜੋ ਸਿਰਫ਼ ਇਮਾਨ ਵਾਲਿਆਂ ਨੂੰ ਹੀ ਨਸੀਬ ਹੋਵੇਗੀ। (ਅੱਲ੍ਹਾ ਸਾਨੂੰ ਵੀ ਆਪਣੀ ਮਿਹਰ ਨਾਲ ਆਪਣਾ ਦੀਦਾਰ ਬਖਸ਼ੇ)

[11. (ਜਿਸਦੇ ਕੋਲ ਮੁਕੱਰਬ (ਫ਼ਰਿਸ਼ਤੇ) ਹਾਜਰ ਰਹਿੰਦੇ ਹਨ, ਦੇਖਭਾਲ ਕਰਦੇ ਹਨ, ਗਵਾਹੀ ਦਿੰਦੇ ਹਨ।) [ਯਾਨੀ ਇੱਕ ਅਜਿਹਾ ਉੱਚਾ ਦਰਜਾ ਹੈ ਕਿ ਅੱਲਾਹ ਦੇ ਨਜ਼ਦੀਕੀ ਫ਼ਰਿਸ਼ਤੇ ਹਮੇਸ਼ਾ ਉੱਥੇ ਮੌਜੂਦ ਰਹਿੰਦੇ ਹਨ ਜਾਂ ਅੱਲਾਹ ਦੇ ਨਜ਼ਦੀਕੀ ਬੰਦਿਆਂ ਦੀਆਂ ਰੂਹਾਂ ਉੱਥੇ ਮੌਜੂਦ ਹੁੰਦੀਆਂ ਹਨ। ਜਾਂ ਨਜ਼ਦੀਕੀ ਫ਼ਰਿਸ਼ਤੇ ਉੱਥੇ ਅਬਰਾਰ ਲੋਕਾਂ ਦੇ ਅਮਾਲ-ਨਾਮਿਆਂ ਨੂੰ ਵੇਖ ਅਤੇ ਪੜ੍ਹ ਕੇ ਖੁਸ਼ ਹੁੰਦੇ ਹਨ ਅਤੇ ਨਿਆਂ ਦੇ ਦਿਨ ਉਨ੍ਹਾਂ ਦੇ ਹੱਕ ਵਿੱਚ ਗਵਾਹੀ ਦੇਣਗੇ।

ਅੱਲ੍ਹਾ ਤਾਆਲਾ ਨੇ ਫ਼ਰਮਾਇਆ ਕਿ ਇਸ ਅਜ਼ੀਮ ਕਿਤਾਬ ਦਾ ਮੁਸ਼ਾਹਦਾ ਸਿਰਫ਼ ਮੁਕੱਰਬ (ਨਜ਼ਦੀਕੀ) ਫ਼ਰਿਸ਼ਤੇ ਕਰਦੇ ਹਨ ਜਾਂ ਭਾਵ ਇਹ ਹੈ ਕਿ ਇਸ ਵਿੱਚ ਸਿਰਫ਼ ਅੱਲ੍ਹਾ ਦੇ ਨਜ਼ਦੀਕੀ ਫ਼ਰਿਸ਼ਤੇ, ਨਬੀਆਂ, ਸਿੱਦੀਕੀਨ ਅਤੇ ਸ਼ਹੀਦਾਂ ਦੀਆਂ ਰੂਹਾਂ ਦਾ ਜ਼ਿਕਰ ਹੈ, ਯਾਨੀ ਉਹਨਾਂ ਦਾ ਮੁਕਾਮ ਓ ਮਰਤਬਾ ਅੱਲ੍ਹਾ ਦੇ ਨਜ਼ਦੀਕ ਬਹੁਤ ਉੱਚਾ ਹੈ।
ਭਾਵ, ਉਸਨੂੰ ਖੁਸ਼ ਹੋ ਕੇ ਦੇਖਦੇ ਹਨ, ਇਸ ਵਿੱਚ ਗਵਾਹੀ ਦੇਣ ਦੇ ਅਰਥ ਵੀ ਹਨ। ਇਸੇ ਲਈ ਕੁਝ ਟੀਕਾਕਾਰਾਂ ਨੇ ਇਸ ਦਾ ਅਰਥ ਸਮਝਾਇਆ ਹੈ ਕਿ ਕਿਆਮਤ ਦੇ ਦਿਨ, ਨਜ਼ਦੀਕੀ ਫ਼ਰਿਸ਼ਤੇ ਇਸ ਦੀ ਸਮੱਗਰੀ (ਅਬਰਾਰ ਦੇ ਅਮਾਲ-ਨਾਮੇ) ਦੀ ਗਵਾਹੀ ਦੇਣਗੇ।]

[12-13. (ਨਿਰੀਖਣ ਕਰਦੇ ਹੋਏ ਜਾਂ ਦੇਖਦੇ ਹੋਏ, ਆਪਣੇ ਰਾਜ ਅਤੇ ਇਨਾਮ ਵੱਲ ਜਾਂ ਅੱਲ੍ਹਾ ਤਾਅਲਾ ਦੇ ਚਿਹਰੇ ਵੱਲ, ਜਾਂ ਜਹੰਨਮੀਆਂ ਨੂੰ ਦੇਖਕੇ ਖੁਸ਼ ਹੁੰਦੇ ਹੋਏ, ਜੋ ਅੱਲ੍ਹਾ ਦੇ ਦੀਦਾਰ ਤੋਂ ਮਹਿਰੂਮ ਕਰ ਦਿੱਤੇ ਗਏ ਅਤੇ ਜਹੰਨਮ ਵਿੱਚ ਸਜ਼ਾ ਭੁਗਤ ਰਹੇ ਹੋਣਗੇ)। (ਤਖਤਾਂ ਤੇ ਬੈਠੇ ਕਦੇ ਜਹੰਨਮੀਆਂ ਨੂੰ ਦੇਖਕੇ ਖੁਸ਼ ਹੋ ਰਹੇ ਹੋਣਗੇ, ਕਿ ਅੱਲ੍ਹਾ ਨੇ ਉਹਨਾਂ ਨੂੰ ਕਿੰਨੀ ਵੱਡੀ ਮੁਸੀਬਤ ਤੋਂ ਬਚਾ ਲਿਆ, ਕਦੇ ਜੰਨਤ ਦੀਆਂ ਨੇਅਮਤਾਂ ਦਾ ਨਜ਼ਾਰਾ ਤੱਕਣਗੇ, ਇਸੇ ਤਰ੍ਹਾਂ ਅਗਰ ਉਹਨਾਂ ਨੂੰ ਦੁਨੀਆਂ ਦਾ ਕੋਈ ਸਾਥੀ ਯਾਦ ਆਵੇਗਾ, ਜੋ ਹੁਣ ਜਹੰਨਮ ਵਿੱਚ ਹੈ, ਤਾਂ ਅਗਰ ਉਸਦੇ ਵੀ ਹਾਲਾਤ ਤੋਂ ਬਾ-ਖਬਰ ਹੋਣਾ ਚਾਹੁਣਗੇ ਤਾਂ ਉਹ ਵੀ ਦੇਖ ਲੈਣਗੇ।)

[(ਉਹਨਾਂ ਦੇ ਚਿਹਰਿਆਂ ਵਿੱਚੋਂ ਰੌਣਕ ਖੁਸ਼ਹਾਲੀ ਦੀ (ਜੰਨਤ ਦੇ ਸਦੀਵੀ ਆਨੰਦ ਦੀ ਖੁਸ਼ਹਾਲੀ) (ਜਿਸ ਤਰ੍ਹਾਂ ਆਮ ਤੌਰ 'ਤੇ ਦੁਨੀਆ ਦੇ ਖੁਸ਼ਹਾਲ ਲੋਕਾਂ ਦੇ ਚਿਹਰਿਆਂ 'ਤੇ ਰੌਣਕ ਅਤੇ ਤਾਜ਼ਗੀ ਹੁੰਦੀ ਹੈ। ਜੋ ਕਿ ਉਹਨਾਂ ਨੂੰ ਬਹੁਤਾਤ ਵਿੱਚ ਮਿਲੀਆਂ ਦੁਨਿਆਵੀ ਸੁੱਖ-ਸਹੂਲਤਾਂ ਅਤੇ ਨੇਅਮਤਾਂ ਦਾ ਪ੍ਰਗਟਾਵਾ ਹੈ। ਇਸੇ ਤਰ੍ਹਾਂ, ਜਦੋਂ ਜੰਨਤੀਆਂ ਉੱਪਰ ਸਨਮਾਨ ਅਤੇ ਬਰਕਤਾਂ ਦੀ ਵਰਖਾ ਕੀਤੀ ਜਾਵੇਗੀ। ਤਾਂ ਇਸ ਦਾ ਪ੍ਰਭਾਵ ਉਨ੍ਹਾਂ ਦੇ ਚਿਹਰਿਆਂ 'ਤੇ ਵੀ ਦਿਖਾਈ ਦੇਵੇਗਾ, ਉਹ ਆਪਣੀ ਸੁੰਦਰਤਾ ਅਤੇ ਸ਼ਾਨ ਤੋਂ ਹੀ ਪਛਾਣ ਲਏ ਜਾਣਗੇ ਕਿ ਉਹ ਜੰਨਤੀ ਹਨ।)

[14. ਰਹੀਕ-ਸਾਫ, ਪਾਰਦਰਸ਼ੀ ਅਤੇ ਸ਼ੁੱਧ ਵਾਈਨ ਨੂੰ ਕਿਹਾ ਜਾਂਦਾ ਹੈ ਜਿਸ ਵਿੱਚ ਕਿਸੇ ਵੀ ਚੀਜ਼ ਦੀ ਮਿਲਾਵਟ ਨਹੀਂ ਹੁੰਦੀ।
ਮਖਤੂਮ (ਸੀਲਬੰਦ) ਅਰਥਾਤ, ਇਸਦੀ ਸ਼ੁੱਧਤਾ ਦੇ ਪੱਖ ਨੂੰ ਹੋਰ ਜਿਆਦਾ ਉਜਾਗਰ ਕਰਨਾ ਹੈ, ਦੂਸਰੇ ਅਰਥ ਹਨ ਮਿਸ਼ਰਤ, ਭਾਵ, ਵਾਈਨ ਨੂੰ ਕਸਤੂਰੀ ਦੇ ਨਾਲ ਮਿਲਾਇਆ ਜਾਵੇਗਾ, ਜਿਸ ਨਾਲ ਇਸਦਾ ਸੁਆਦ ਮਜ਼ਬੂਤ ਹੋਵੇਗਾ ਅਤੇ ਖੁਸ਼ਬੂ ਵਧੇਰੇ ਸੁਹਾਵਣੀ ਅਤੇ ਆਰਾਮਦਾਇਕ ਹੋਵੇਗੀ। ਇੱਕ ਅਰਥ ਖਤਮ (ਆਖਰੀ) ਤੋਂ ਹੈ. ਭਾਵ ਇਸਦੀ ਆਖਰੀ ਚੁਸਕੀ ਕਸਤੂਰੀ ਦੀ ਹੋਵੇਗੀ। ਇੱਕ ਅਰਥ ਅਤਰ (ਖੁਸ਼ਬੂ) ਦਾ ਹੈ, ਅਜਿਹੀ ਵਾਈਨ ਜਿਸ ਦੀ ਮਹਿਕ ਕਸਤੂਰੀ ਵਰਗੀ ਹੋਵੇਗੀ। (ਇਬਨੇ ਕਥੀਰ)
ਭਾਵੇਂ ਕਿ ਜੰਨਤ ਵਿੱਚ ਸ਼ਰਾਬ ਦੀਆਂ ਨਦੀਆਂ ਹਨ।
ਪਰ ਇਹ ਇੱਕ ਵਿਸ਼ੇਸ਼ ਵਾਈਨ ਹੋਵੇਗੀ, ਜਿਸ ਨੂੰ ਮਿੱਟੀ ਜਾਂ ਸੁਆਹ ਦੀ ਬਜਾਏ ਕਸਤੂਰੀ ਨਾਲ ਸੀਲ ਕੀਤੇ ਭਾਂਡਿਆਂ ਵਿੱਚ ਸੀਲ ਕੀਤਾ ਜਾਵੇਗਾ।
ਇਸਦਾ ਅਰਥ ਇਹ ਵੀ ਹੈ ਕਿ ਜਦੋਂ ਤੁਸੀਂ ਇਸਨੂੰ ਪੀਓਗੇ, ਤਾਂ ਤੁਸੀਂ ਆਖਰੀ ਚੁਸਕੀ ਨਾਲ ਕਸਤੂਰੀ ਵਾਂਗ ਮਹਿਕੋਗੇ ਅਤੇ ਸੰਸਾਰ ਦੀ ਸ਼ਰਾਬ ਵਰਗੀ ਗੰਧ ਨਹੀਂ ਹੋਵੇਗੀ।
ਇਹ ਰਹੀਕ ਉਹਨਾਂ ਸਾਰੀਆਂ ਵਾਈਨ ਵਿੱਚੋਂ ਸਭ ਤੋਂ ਵਧੀਆ ਅਤੇ ਸਭ ਤੋਂ ਸੁਆਦੀ ਹੈ ਜੋ ਉਹਨਾਂ (ਅਬਰਾਰ) ਨੂੰ ਪਰੋਸੀਆਂ ਜਾਣਗੀਆਂ।

[15. (ਇਸਦਾ ਬਚਿਆ ਹੋਇਆ ਹਿੱਸਾ ਕਸਤੂਰੀ ਦੀ ਗੰਧ ਹੋਵੇਗੀ ਜਾਂ ਇਸਦੀ ਰਹਿੰਦ-ਖੂੰਹਦ ਅਤੇ ਅੰਤ ਕਸਤੂਰੀ ਹੈ ਜਾਂ ਇਸਦਾ ਨਤੀਜਾ ਕਸਤੂਰੀ ਹੈ ਜਾਂ ਇਸ ਉੱਪਰ ਕਸਤੂਰੀ ਦੀ ਮੋਹਰ)।
ਅਤੇ ਅਮਲ ਕਰਨ ਵਾਲਿਆਂ ਨੂੰ ਅਜਿਹੇ ਅਮਲਾਂ ਵਿੱਚ ਅੱਗੇ ਵੱਧਣਾ ਚਾਹੀਦਾ ਹੈ, ਜਿਸਦਾ ਇਨਾਮ ਅਜਿਹੀਆਂ ਬਰਕਤਾਂ ਹੋਣ।
ਜਿਹੜੇ ਲੋਕ ਅੱਲ੍ਹਾ ਦੀਆਂ ਇਨ੍ਹਾਂ ਬਖਸ਼ਿਸ਼ਾਂ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਉਸ ਦੀ ਆਗਿਆਕਾਰੀ ਅਤੇ ਬੰਦਗੀ ਵਿਚ ਇਕ ਦੂਜੇ ਤੋਂ ਅੱਗੇ ਨਿਕਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਇਹ ਉਹ ਬਖਸ਼ਿਸ਼ਾਂ ਹਨ ਜਿਨ੍ਹਾਂ ਲਈ ਵਿਅਕਤੀ ਨੂੰ ਸਖਤ ਅਤੇ ਹੱਡ ਤੋੜ ਮਿਹਨਤ ਕਰਨੀ ਪੈਂਦੀ ਹੈ। ]

[16. [ਤਸਨੀਮ ਵਿੱਚ ਬੁਲੰਦੀ, ਉਚਾਈ, ਦੇ ਮਾਅਨੇ ਪਾਏ ਜਾਂਦੇ ਹਨ, ਅਰਥਾਤ ਇਹ ਜੰਨਤ ਦੇ ਸਭ ਤੋਂ ਉੱਪਰਲੇ ਖੇਤਰਾਂ ਤੋਂ ਇੱਕ ਝਰਨੇ ਵਿੱਚੋਂ ਆਵੇਗੀ। ਜੰਨਤ ਵਿੱਚ ਸਭ ਤੋਂ ਉੱਚਾ ਝਰਨਾ ਅਤੇ ਇਸਦੇ ਨਿਵਾਸੀਆਂ ਦਾ ਸਭ ਤੋਂ ਪਸੰਦੀਦਾ ਪੀਣ ਵਾਲਾ ਪਦਾਰਥ।]

[ਮਿਸ਼ਰਣ, ਉਹ ਜੋ ਲੱਜ਼ਤ ਜਾਂ ਸੁਆਦ ਨੂੰ ਵਧਾਉਣ ਲਈ, ਜਾਂ ਤੇਜੀ ਨੂੰ ਘਟਾਉਣ ਲਈ ਕਿਸੇ ਹੋਰ ਵਿੱਚ ਮਿਲਾਇਆ ਜਾਂਦਾ ਹੈ, ਉਦਾਹਰਣ ਵਜੋਂ, ਕਿਸੇ ਫਲ ਦਾ ਰਸ, ਇਲਾਇਚੀ, ਗੁਲਾਬ, ਕਸਤੂਰੀ ਆਦਿ, ਜਾਂ ਠੰਡਾ ਮਿੱਠਾ ਪਾਣੀ ਜਾਂ ਦੁੱਧ ਆਦਿ, ਇਹ ਕੇਵਲ ਇੱਕ ਉਦਾਹਰਣ ਹੈ। ਅੱਲ੍ਹਾ ਤਾਆਲਾ ਹੀ ਜੰਨਤ ਦੀਆਂ ਬਖਸ਼ਿਸ਼ਾਂ ਦੀ ਅਵਸਥਾ ਅਤੇ ਅਨੰਦ ਨੂੰ ਜਾਣਦਾ ਹੈ। ਜਾਂ ਉਨ੍ਹਾਂ ਨੂੰ ਪਤਾ ਲੱਗੇਗਾ ਜੋ ਉਨ੍ਹਾਂ ਨੂੰ ਪ੍ਰਾਪਤ ਕਰਨਗੇ।
ਤਸਨੀਮ ਵਿੱਚ ਬੁਲੰਦੀ, ਉੱਚੀ ਥਾਂ ਤੋਂ ਡਿੱਗਣਾ, ਦੇ ਮਾਅਨੇ ਹਨ।
ਇਹ ਜੰਨਤ ਦੇ ਇੱਕ ਚਸ਼ਮੇ ਦਾ ਨਾਮ ਹੈ, ਜਿਸ ਦਾ ਪਾਣੀ ਉੱਪਰੋਂ ਜੰਨਤੀ ਲੋਕਾਂ ਉੱਤੇ ਪੈ ਰਿਹਾ ਹੋਵੇਗਾ, ਭਾਵ, ਉਹ ਇਸ ਚਸ਼ਮੇ ਦਾ ਪਾਣੀ ਪੀਣਗੇ ਜੋ ਉੱਪਰੋਂ ਰਹੀਕ ਮਖਤੂਮ ਵਿੱਚ ਡਿੱਗ ਰਿਹਾ ਹੋਵੇਗਾ। (ਤਬਰੀ)
ਜਾਂ ਇਸ ਝਰਨੇ ਦਾ ਨਾਮ ਤਸਨੀਮ ਇਸ ਲਈ ਹੈ ਕਿਉਂਕਿ ਇਹ ਜੰਨਤ ਦਾ ਸਭ ਤੋਂ ਉੱਚਾ ਅਤੇ ਬੇਹਤਰੀਨ ਪੀਣ ਵਾਲਾ ਪਦਾਰਥ ਹੈ ਜੋ ਖੁੱਲੇ ਤੌਰ ਤੇ ਮੁਕੱਰੀਬੀਨ (ਅੱਲ੍ਹਾ ਦੇ ਨਜ਼ਦੀਕੀ ਪਤਵੰਤਿਆਂ) ਨੂੰ ਪੀਣ ਨੂੰ ਮਿਲੇਗਾ। ਅਤੇ ਅਬਰਾਰ ਨੂੰ (ਸਿਰਫ਼ ਕੁਝ ਹਿੱਸਾ) ਰਹੀਕ ਮਖਤੂਮ ਵਿੱਚ ਮਿਲਾਉਣ ਲਈ ਦਿੱਤਾ ਜਾਵੇਗਾ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਜਿੱਥੋਂ ਸਿਰਫ਼ ਅੱਲ੍ਹਾ ਤਾਅਲਾ ਦੇ ਕਰੀਬੀ ਸੇਵਕ ਹੀ ਪੀਣਗੇ। ਅਤੇ ਇਹ ਜੰਨਤ ਦੀ ਸਭ ਤੋਂ ਬੇਹਤਰੀਨ ਵਾਈਨ ਹੈ, ਇਸ ਲਈ ਇਹ ਆਪਣੇ ਸ਼ੁੱਧ ਰੂਪ ਵਿੱਚ ਸਿਰਫ ਨਜ਼ਦੀਕੀ ਲੋਕਾਂ ਲਈ ਹੋਵੇਗੀ, ਜੋ ਸ੍ਰਿਸ਼ਟੀ ਵਿੱਚ ਅੱਲ੍ਹਾ ਦੇ ਨਜ਼ਦੀਕ ਸਭ ਤੋਂ ਉੱਚੇ ਮਰਤਬੇ ਵਾਲੇ ਲੋਕ ਹਨ।
ਪਰ ਅਸਹਾਬ ਅਲ ਯਮੀਨ ਦੇ ਲਈ ਮਿਕਸਿੰਗ ਨਾਲ ਹੋਵੇਗੀ, ਯਾਨੀ ਇਸ ਨੂੰ (ਰਹੀਕ ਮਖਤੂਮ) ਸ਼ੁੱਧ ਵਾਈਨ ਆਦਿ ਅਤੇ ਹੋਰ ਸੁਆਦੀ ਪੀਣ ਵਾਲੇ ਪਦਾਰਥਾਂ ਨਾਲ ਮਿਲਾਕੇ ਦਿੱਤਾ ਜਾਵੇਗਾ। (ਤਫ਼ਸੀਰ ਸਾਅਦੀ)]

[17-18-19. ਯਜ਼ਹਾਕੂਨ- ਉਹ ਹੱਸਦੇ ਸਨ, ਕਿ ਇਹਨਾਂ ਇਮਾਨ ਵਾਲਿਆਂ 'ਤੇ ਕਿਹੜਾ ਪਾਗਲਪਨ ਸਵਾਰ ਹੈ ਕਿ ਇਹ ਦੁਨੀਆ ਦੇ ਨਕਦੀ ਸੁੱਖਾਂ ਨੂੰ ਛੱਡ ਕੇ ਆਉਣ ਵਾਲੇ ਕੱਲ੍ਹ ਦੇ ਅਦ੍ਰਿਸ਼ਟ ਕਾਲਪਨਿਕ ਸੁੱਖਾਂ ਦੇ ਵਾਅਦਿਆਂ ਦੇ ਪਿੱਛੇ ਪਏ ਹੋਏ ਹਨ। ਕਾਨੂ ਅਤੇ ਯਜ਼ਹਾਕੂਨ ਸ਼ਬਦਾਂ ਤੋਂ ਪਤਾ ਲੱਗਦਾ ਹੈ ਕਿ ਇਹ ਉਹਨਾਂ ਦਾ ਨਿੱਤ ਦਾ ਮਸ਼ਗਲਾ ਸੀ। ਇਹ ਸਿਰਫ਼ ਮੱਕੇ ਦੇ ਮੁਸ਼ਰਿਕ ਹੀ ਨਹੀਂ,ਸਗੋਂ ਅੱਜ ਦੇ ਨਾਸਤਿਕ ਅਤੇ ਅਧਰਮੀ ਲੋਕ ਵੀ ਮੁਸਲਮਾਨਾਂ ਨੂੰ ਪਿਛਾਖੜੀ, ਰੂੜ੍ਹੀਵਾਦੀ, ਤੰਗ-ਦਿਮਾਗ, ਹਨੇਰੇ ਖਿਆਲੀ ਅਤੇ ਅਜਿਹੇ ਕਈ ਹੋਰ ਵਿਅੰਗਾਤਮਕ ਸੰਬੋਧਨ ਦੇ ਕੇ ਖੁਸ਼ ਹੁੰਦੇ ਹਨ ਅਤੇ ਇਸ ਤਰ੍ਹਾਂ ਆਪਣੇ ਦਿਲਾਂ ਦਾ ਬੁਖਾਰ ਉਤਾਰਦੇ ਰਹਿੰਦੇ ਹਨ। ਬਹੁਤ ਸਾਰੇ

ਕਵੀਆਂ ਨੇ ਜੰਨਤ ਅਤੇ ਜੰਨਤੀ ਲੋਕਾਂ ਨੂੰ ਚੋਟਿਲ ਕਰਨ ਦੀ ਕੋਸ਼ਿਸ਼ ਕੀਤੀ ਹੈ, ਸਭ ਨੂੰ ਇਹਨਾਂ ਆਇਤਾਂ ਤੋਂ ਡਰਨਾ ਚਾਹੀਦਾ ਹੈ।(ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਇਹਨਾਂ ਇਮਾਨ ਵੱਲਿਆ ਦਾ ਮਖੌਲ ਉਠਾਉਣ ਅਤੇ ਨਿੰਦਣ ਲਈ ਅੱਖ ਮਾਰਦੇ ਸਨ, ਅੱਖਾਂ ਦਾ ਇਸ਼ਾਰਾ ਕਰਦੇ ਸਨ।]
[ਗਮਜ਼ ਦਾ ਅਰਥ ਹੈ, ਪਲਕਾਂ ਅਤੇ ਭਰਵੱਟਿਆਂ ਨਾਲ ਇਸ਼ਾਰਾ ਕਰਨਾ। ਯਾਨੀ ਕਿ ਉਹ ਆਪਣੀਆਂ ਪਲਕਾਂ ਅਤੇ ਭਰਵੱਟਿਆਂ ਨਾਲ ਇੱਕ ਦੂਜੇ ਵੱਲ ਇਸ਼ਾਰਾ ਕਰਦੇ ਸਨ ਅਤੇ ਉਨ੍ਹਾਂ ਦਾ ਨਿਰਾਦਰ ਕਰਦੇ ਸਨ ਅਤੇ ਉਨ੍ਹਾਂ ਦੇ ਦੀਨ ਦਾ ਅਪਮਾਨ ਕਰਦੇ ਸਨ।
(ਤਫ਼ਸੀਰ ਅਹਸਾਨੁਲ ਬਿਆਨ)

[ਇਹ ਦੋਸ਼ੀ ਲੋਕ ਅਹਿਲੇ ਇਮਾਨ ਦੀ ਕਿਤਾਬ ਅਤੇ ਸੁੰਨਤ ਦੇ ਅਨੁਸਾਰ, ਦਿੱਖ ਅਤੇ ਪਹਿਰਾਵੇ, ਬੋਲਣ ਦੇ ਢੰਗ, ਸੰਸਾਰ ਪ੍ਰਤੀ ਬੇਰੁਖ਼ੀ ਅਤੇ ਆਖਰਤ ਲਈ ਮਿਹਨਤ ਨੂੰ ਦੇਖਕੇ ਇਹਨਾਂ ਦਾ ਨਿਰਾਦਰ ਕਰਨ ਅਤੇ ਮਜ਼ਾਕ ਉਠਾਉਣ ਲਈ ਇੱਕ ਦੂਜੇ ਨੂੰ ਅੱਖਾਂ ਦੇ ਇਸ਼ਾਰੇ ਕਰਦੇ ਸਨ, (ਅਤੇ ਆਖਦੇ ਸਨ) ਕਿ ਇਹ ਉਹ ਸਰਫ਼ਿਰੇ ਲੋਕ ਹਨ ਜਿਨ੍ਹਾਂ ਨੇ ਆਪਣੇ ਆਪ ਨੂੰ ਇੱਕ ਕਾਲਪਨਿਕ ਜੰਨਤ ਲਈ ਸੰਸਾਰ ਦੇ ਸੁੱਖਾਂ ਤੋਂ ਵਾਂਝਾ ਕਰ ਲਿਆ ਹੈ।
(ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

(ਜਦੋਂ ਆਪਣੇ ਘਰਾਂ, ਪਰਿਵਾਰਾਂ ਅਤੇ ਇਕੱਠਾਂ ਵਿਚ ਵਾਪਸ ਮੁੜਦੇ ਸਨ, ਤਾਂ ਉਹ ਇਮਾਨ ਵਾਲਿਆਂ ਦੇ ਮਜ਼ਾਕ ਵਿੱਚ ਹਾਸਾ ਠੱਠਾ ਕਰਦੇ ਵਾਪਸ ਆਉਂਦੇ ਸਨ ਅਤੇ ਕੁਫ਼ਰ-ਸ਼ਿਰਕ, ਜਿਸ ਉੱਤੇ ਉਹ ਸਨ, ਨੂੰ ਬਿਹਤਰ ਮਾਰਗਦਰਸ਼ਨ ਸਮਝਦੇ ਹੋਏ)।

[ਅਰਥਾਤ ਅਹਿਲੇ ਇਮਾਨ ਦਾ ਜ਼ਿਕਰ ਕਰਕੇ ਖੁਸ਼ ਹੁੰਦੇ ਅਤੇ ਆਪਣਾ ਮਨੋਰੰਜਨ ਕਰਦੇ। ਇਕ ਹੋਰ ਅਰਥ ਇਹ ਹੈ ਕਿ ਜਦੋਂ ਉਹ ਆਪਣੇ ਘਰਾਂ ਨੂੰ ਪਰਤਦੇ ਤਾਂ ਖੁਸ਼ਹਾਲੀ ਅਤੇ ਵਿਹਲ ਉਨ੍ਹਾਂ ਦਾ ਸੁਆਗਤ ਕਰਦੀ ਅਤੇ ਜੋ ਚਾਹੁੰਦੇ ਉਹਨਾਂ ਨੂੰ ਮਿਲ ਜਾਂਦਾ। ਇਸ ਦੇ ਬਾਵਜੂਦ ਉਨ੍ਹਾਂ ਨੇ ਅੱਲ੍ਹਾ ਦਾ ਸ਼ੁਕਰਾਨਾ ਨਹੀਂ ਕੀਤਾ, ਸਗੋਂ ਮੋਮਿਨਾ ਨੂੰ ਤੁੱਛ ਜਾਣ ਕੇ, ਉਨ੍ਹਾਂ ਨਾਲ ਈਰਖਾ ਕਰਨ ਵਿੱਚ ਲੱਗੇ ਰਹੇ। (ਇਬਨੇ ਕਥੀਰ) (ਤਫ਼ਸੀਰ ਅਹਸਾਨੁਲ ਬਿਆਨ)]

[ਅਤੇ ਜਦੋਂ ਉਹ ਆਪਣੇ ਇਕੱਠਾਂ ਤੋਂ ਉੱਠ ਕੇ ਆਪਣੇ ਘਰਾਂ ਅਤੇ ਬੱਚਿਆਂ ਕੋਲ ਜਾਂਦੇ ਸਨ, ਤਾਂ ਉਹ ਵਿਸ਼ਵਾਸੀਆਂ ਦਾ ਮਜ਼ਾਕ ਉਡਾਉਂਦੇ ਅਤੇ ਉਨ੍ਹਾਂ ਵਿੱਚ ਦੋਸ਼ ਲੱਭਦੇ, ਅਤੇ ਉਨ੍ਹਾਂ ਨੂੰ ਗੁੰਮਰਾਹ ਆਖਦੇ।]

[20-21-22. ਕਾਫਿਰ ਮੁਸਲਮਾਨਾਂ ਨੂੰ, ਆਪਣੇ ਦੀਨ ਦੇ ਸਮਰਥਨ ਵਿਚ ਅਤੇ ਇੱਕ ਚੰਗਾ ਕੰਮ ਸਮਝਦੇ ਹੋਏ, ਤੰਗ ਕਰਦੇ ਸਨ, ਜਿਸਦਾ ਉਹ ਸਮਝਦੇ ਸਨ ਕਿ ਸਾਨੂੰ ਫ਼ਲ (ਇਨਾਮ) ਮਿਲੇਗਾ।]
[ਫਿਰ ਅੱਲ੍ਹਾ ਤਾਅਲਾ ਇਮਾਨ ਵਾਲਿਆਂ ਨੂੰ ਸੰਬੋਧਨ ਕਰੇਗਾ ਅਤੇ ਕਹੇਗਾ: ਕੀ ਤੁਸੀਂ ਹੁਣ ਦੇਖ ਲਿਆ ਕਿ ਅਸੀਂ ਕਾਫਰਾਂ ਨੂੰ ਉਨ੍ਹਾਂ ਦੇ ਕੁਫ਼ਰ, ਜ਼ੁਲਮ ਅਤੇ ਉਨ੍ਹਾਂ ਦੇ ਹੋਰ ਬੁਰੇ ਅਮਲਾਂ  ਲਈ (ਕਿਵੇਂ ਅਤੇ) ਕਿਸ ਤਰ੍ਹਾਂ ਦਾ ਇਨਾਮ ਦਿੱਤਾ ਹੈ? (ਤਫ਼ਸੀਰ ਤੈਸੀਰ ਉਰ ਰਹਿਮਾਨ)]

[ਕਾਫ਼ਰ ਜੋ ਵੀ ਕਰਦੇ ਸਨ, ਉਨ੍ਹਾਂ ਨੂੰ ਹਰ ਚੀਜ਼ ਦਾ ਬਦਲਾ ਜਹੰਨਮ ਵਿੱਚ ਮਿਲ ਗਿਆ, ਇੱਕ ਮੁਸਲਮਾਨਾਂ ਦਾ ਮਜ਼ਾਕ ਰਹਿ ਗਿਆ ਸੀ, ਅੱਜ ਉਹ ਬਦਲਾ (ਵੀ) ਮੁਸਲਮਾਨਾਂ ਦੇ ਜਵਾਬੀ ਮਜ਼ਾਕ ਨਾਲ ਪੂਰਾ ਹੋ ਗਿਆ ਹੈ।ਇਸ ਆਇਤ ਵਿਚ ਸਵਾਲ ਵੀ ਕਾਫ਼ਰਾਂ ਨੂੰ ਜ਼ਲੀਲ ਕਰਨ ਲਈ ਹੈ, ਪੁੱਛਣ ਲਈ ਨਹੀਂ। ਇਨ੍ਹਾਂ ਆਇਤਾਂ ਨਾਲ ਮਿਲਦੀਆਂ ਜੁਲਦੀਆਂ ਆਇਤਾਂ ਲਈ, ਸੂਰਾ ਮੋਮਿਨੂਨ (108-111) ਦੀਆਂ ਆਇਤਾਂ ਵੇਖੋ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਕਿਆਮਤ ਦੇ ਦਿਨ ਗੱਲ ਉਲਟ ਜਾਵੇਗੀ, ਹੁਣ ਇਮਾਨ ਵਾਲੇ ਕਾਫ਼ਰਾਂ 'ਤੇ ਹੱਸਣਗੇ, (ਜਦੋਂ ਉਹ ਉਨ੍ਹਾਂ ਨੂੰ ਸਜ਼ਾ ਦੀ ਕਠੋਰਤਾ ਵਿੱਚ ਤੁਰਦੇ ਵੇਖਣਗੇ, ਅਤੇ ਉਹ ਸਭ ਖਤਮ ਹੋ ਗਿਆ, ਜੋ ਮਸ਼ਕਰੀਆਂ ਇਹ ਕਰਿਆ ਕਰਦੇ ਸਨ) ਕਿ ਇਹ ਲੋਕ ਕਿੰਨੇ ਮੂਰਖ ਸਨ ਖੁਦ ਗੁੰਮਰਾਹ ਹੋਣ ਦੇ ਬਾਵਜੂਦ ਸਾਨੂੰ ਗੁੰਮਰਾਹ ਆਖਦੇ ਸਨ, (ਅੱਜ ਪਤਾ ਲੱਗੇਗਾ ਕਿ ਕੌਣ ਅਸਲ ਵਿੱਚ ਕੁਰਾਹੇ ਪਿਆ ਹੋਇਆ ਸੀ),ਅਤੇ ਸਪੱਸ਼ਟ ਦਲੀਲਾਂ ਦੇ ਬਾਵਜੂਦ ਉਨ੍ਹਾਂ ਨੇ ਸਹੀ ਸਿਰਜਣਹਾਰ ਨੂੰ ਨਹੀਂ ਪਛਾਣਿਆ ਅਤੇ ਨਾ ਹੀ ਪਰਲੋਕ ਦੀ ਚਿੰਤਾ ਕੀਤੀ, ਸਗੋਂ ਇਸ ਸੰਸਾਰ ਦੇ ਭੋਗਾਂ ਵਿੱਚ ਰੁੱਝੇ ਰਹੇ, ਇਹ ਜਾਣਦੇ ਹੋਏ ਵੀ ਕਿ ਇਹ ਅਸਥਾਈ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

ਅੱਲ੍ਹਾ ਤਾਅਲਾ ਦਾ ਫਰਮਾਨ ਹੈ ਕਿ
ਉਹ ਲੋਕ ਜੋ ਆਪਣੇ ਮੂੰਹਾਂ ਬਲ ਜਹੰਨਮ ਵੱਲ (ਵਿੱਚ)ਇਕੱਠੇ ਕੀਤੇ ਜਾਣਗੇ, ਉਹ (ਹੀ) ਸਥਿਤੀ (ਬੁਰੀ ਹਾਲਤ, ਭੈੜੀ ਜਗ੍ਹਾ) ਵਿੱਚ ਸਭ ਤੋਂ ਭੈੜੇ ਅਤੇ (ਸਿੱਧੇ) ਰਸਤੇ ਤੋਂ (ਸਭ ਤੋਂ) ਵੱਧ ਭਟਕੇ ਹੋਏ ਹਨ। (25:34)
ਅਨਸ ਬਿਨ ਮਾਲਿਕ (ਰਜ਼ੀ) ਤੋਂ ਰਵਾਇਤ ਹੈ ਕਿ
ਇੱਕ ਆਦਮੀ ਨੇ ਕਿਹਾ, ਹੇ ਅੱਲ੍ਹਾ ਦੇ ਨਬੀ (ﷺ) ! ਕੀ ਕਿਆਮਤ ਦੇ ਦਿਨ ਕਾਫਰਾਂ ਨੂੰ ਉਨ੍ਹਾਂ ਦੇ ਚਿਹਰੇ ਬਲ ਇਕੱਠਾ ਕੀਤਾ ਜਾਵੇਗਾ? ਆਪ (ﷺ) ਨੇ ਫ਼ਰਮਾਇਆ, ਉਹ ਜਿਸਨੇ ਉਹਨਾਂ ਨੂੰ

ਇਸ ਸੰਸਾਰ ਵਿਚ ਦੋ ਪੈਰਾਂ 'ਤੇ ਚਲਾਇਆ, ਕੀ ਉਹ ਕਿਆਮਤ ਦੇ ਦਿਨ ਉਹਨਾਂ ਨੂੰ ਆਪਣੇ ਚਿਹਰੇ ਬਲ ਚਲਾਉਣ ਦੇ ਕਾਦਿਰ (ਯੋਗ) ਨਹੀਂ ਹੈ?
(ਕਤਾਦਾ ਨੇ ਕਿਹਾ, ਹਾਂ (ਸੱਚਮੁੱਚ) ਸਾਡੇ ਰੱਬ ਦੀ ਕਸਮ)
ਸਹੀ ਅਲ-ਬੁਖਾਰੀ 4760

[ਇਹ ਸਭ ਤੋਂ ਵੱਡਾ ਭੁਲੇਖਾ ਸੀ, ਅਤੇ ਉਨ੍ਹਾਂ ਨੇ ਦੁਨੀਆ ਵਿਚ ਬੁਰਾਈ ਨੂੰ ਅਮਨ (ਸੱਚਾਈ) ਨਾਲ ਇਕੱਠਾ ਕਰ ਦਿੱਤਾ, ਜਿਵੇਂ ਕਿ ਅੱਲ੍ਹਾ ਤਾਅਲਾ ਵੱਲੋਂ ਕੋਈ ਕਿਤਾਬ ਜਾਂ ਇਕਰਾਰ ਉਨ੍ਹਾਂ ਕੋਲ ਆਇਆ ਹੋਵੇ। ਅਤੇ ਇਹ ਕਿ ਉਹ (ਤਾਂ) ਧੰਨ ਲੋਕ ਹਨ, ਉਨ੍ਹਾਂ ਨੇ ਆਪਣੇ ਬਾਰੇ ਫੈਸਲਾ ਕੀਤਾ ਹੈ ਕਿ ਉਹ ਧਰਮੀ ਲੋਕ ਹਨ ਅਤੇ ਇਮਾਨ ਵਾਲੇ ਗੁੰਮਰਾਹ ਹਨ। ਉਹਨਾਂ ਨੂੰ ਮੋਮਿਨਾ ਉੱਪਰ ਵਕੀਲ ਅਤੇ ਉਹਨਾਂ ਦੇ ਕੰਮਾਂ ਦੀ ਰੱਖਿਆ ਲਈ ਜ਼ਿੰਮੇਵਾਰ ਵਜੋਂ ਨਹੀਂ ਭੇਜਿਆ ਗਿਆ ਸੀ, ਤਾਂ ਜੋ ਉਹ ਉਹਨਾਂ ਨੂੰ ਗੁਮਰਾਹ ਦੱਸਣ ਲਈ ਉਤਸੁਕ ਰਹਿਣ, ਅਤੇ ਇਹ ਉਹਨਾਂ ਦੀ ਤਰਫੋਂ ਸਿਰਫ ਨੁਕਸ ਲੱਭਣ, ਗੁੱਸੇ ਅਤੇ ਸਿਰਫ਼ ਇੱਕ ਖੇਡ ਤਮਾਸ਼ੇ ਦਾ ਪ੍ਰਦਰਸ਼ਨ ਸੀ, ਜਿਸਦੀ ਕੋਈ ਦਲੀਲ ਜਾਂ ਸਬੂਤ (ਉਹਨਾਂ ਕੋਲ) ਨਹੀਂ ਸੀ, ਇਸ ਲਈ ਪਰਲੋਕ ਵਿੱਚ ਉਨ੍ਹਾਂ ਦਾ ਫਲ ਉਨ੍ਹਾਂ ਦੇ ਕੰਮਾਂ ਵਰਗਾ ਹੀ ਹੋਵੇਗਾ। (ਤਫ਼ਸੀਰ ਸਾਅਦੀ)]

[ਉਹ ਮੁਸਲਮਾਨਾਂ ਨੂੰ ਇਸ ਅਰਥ ਵਿਚ ਗੁੰਮਰਾਹ ਆਖਦੇ ਸਨ ਕਿ ਮੁਸਲਮਾਨ ਆਪਣਾ ਜੀਵਨ (ਅੱਲ੍ਹਾ ਨੂੰ ਰਾਜ਼ੀ ਕਰਨ ਵਿੱਚ) ਬਤੀਤ ਕਰਦੇ ਸਨ ਅਤੇ ਪਰਲੋਕ ਦੇ ਸੁਖਾਂ ਨੂੰ ਸੰਸਾਰ ਦੇ ਸੁਖਾਂ ਨਾਲੋਂ ਤਰਜੀਹ ਦਿੰਦੇ ਸਨ।

ਕਾਫ਼ਰ ਕਹਿੰਦੇ ਸਨ ਕਿ ਕੀ ਇਹ ਖੁੱਲ੍ਹੀ ਗਲਤੀ ਨਹੀਂ ਹੈ ਕਿ ਇਹ ਆਪਣਾ ਘਰ-ਬਾਰ ਅਤੇ ਐਸ਼ੋ-ਆਰਾਮ ਛੱਡ ਕੇ ਇਕ ਵਿਅਕਤੀ ਦੇ ਪਿੱਛੇ ਲੱਗ ਗਏ ਹਨ ਅਤੇ ਆਪਣੇ ਮੂਲ ਧਰਮ ਨੂੰ ਤਿਆਗ ਗਏ ਹਨ। ਬਸ ਸਿਰਫ਼ ਇਸ ਵਿਚਾਰ ਕਰਕੇ ਕਿ ਉਹ ਪਰਲੋਕ ਵਿੱਚ ਜੰਨਤ ਪ੍ਰਾਪਤ ਕਰਨਗੇ। ਭਲਾਂ, ਇਨ੍ਹਾਂ ਮੂਰਖਾਂ ਦੇ ਇਹ ਕਿਸ ਤਰ੍ਹਾਂ ਦਾ ਗ਼ਲਤ ਖ਼ਿਆਲ ਝੋਲੀ ਪੈ ਗਿਆ ਹੈ ਕਿ ਇਸ ਸੰਸਾਰ ਦੇ ਅਸਲ ਸੁਖਾਂ ਨੂੰ ਛੱਡ ਕੇ, ਪਰਲੋਕ ਦੇ ਕਾਲਪਨਿਕ ਸੁੱਖਾਂ ਪਿੱਛੇ ਪਏ ਹੋਏ ਹਨ। ਇਹ ਉਹ ਗੱਲਾਂ ਸਨ ਜਿਨ੍ਹਾਂ ਨੂੰ ਦੁਹਰਾ-ਦੁਹਰਾ ਕੇ, ਉਹ ਖੁਦ ਵੀ ਖੁਸ਼ ਹੁੰਦੇ ਰਹਿੰਦੇ ਅਤੇ ਮੁਸਲਮਾਨਾਂ ਵੱਲ ਇਸ਼ਾਰੇ ਵੀ ਕਰਦੇ ਅਤੇ ਉਨ੍ਹਾਂ ਦਾ ਮਜ਼ਾਕ ਵੀ ਉਡਾਉਂਦੇ।
(ਤਫ਼ਸੀਰ ਤੈਸੀਰ ਅਲ ਕੁਰਆਨ)]